# ਵਰਿਆਮ

ਨਵੰਬਰ ੧੯੯੫

ਵਿਸ਼ੇਸ਼ ਲੇਖ :

## ਸੰਪਰਦਾਇਕ ਸਾਂਝ ਦਾ ਮਸਲਾ

ਗੁਰੂ ਨਾਨਕ ਸਾਹਿਬ ਦੀ ਦ੍ਰਿਸ਼ਟੀ ਵਿਚ

ਲੇਖਕ ਪ੍ਰੋ: ਪ੍ਰੀਤਮ ਸਿੰਘ

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਭਰਪੂਰ ਤੰਦਰੁਸਤੀ ਅਤੇ ਸੁਆਦ ਲਈ ਵਰਤੋ:
ਸਵੈਚਾਲਤ ਜਰਮਨ ਮਸ਼ੀਨਾਂ ਦੁਆਰਾ ਤਿਆਰ ਕੀਤੇ ਗਏ
ਹੈਦਰਾਬਾਦ ਦੇ ਮਸ਼ਹੂਰ ਭੁਰਭੁਰੇ ਅਤੇ ਸੁਆਦਲੇ

# ਅਮੋਲਕ ਬਿਸਕੁਟ






ਵਪਾਰਕ ਜਾਣਕਾਰੀ ਲਈ ਸੰਪਰਕ:

**THE ASOKA BISCUIT WORKS**
**HYDERABAD (A.P.)**

ਨਿਰਮਾਤਾ: ਦੀ ਅਸ਼ੋਕਾ ਬਿਸਕੁਟ ਵਰਕਸ ਹੈਦਰਾਬਾਦ (ਏ.ਪੀ.)

**ਵਰਿਆਮ** ਨਵੰਬਰ ੧੯੮੫

ਜਿਲਦ ੧੧ ਅੰਕ ੧

# ਗਿਆਰਵਾਂ ਸਾਲ

ਵਰਿਆਮ ਦਾ ਗਿਆਰਵਾਂ ਸਾਲ ਇਸ ਅੰਕ ਨਾਲ ਸ਼ੁਰੂ ਹੋ ਗਿਆ ਹੈ। ਅਜੇ ਕਲ ਦੀ ਗਲ ਹੀ ਜਾਪਦੀ ਹੈ ਜਦੋਂ ਅਸੀਂ ੧੯੭੫ ਵਿਚ ਐਮਰਜੰਸੀ ਸਮੇਂ ਪਰਚਾ ਕਢਣਾ ਸ਼ੁਰੂ ਕੀਤਾ ਸੀ। ਉਸ ਸਮੇਂ ਸੈਂਸਰ ਲਗਾ ਹੋਇਆ ਸੀ ਅਤੇ ਸਾਨੂੰ ਹਰ ਰਚਨਾ ਸੈਂਸਰ ਕਰਾਉਣੀ ਪੈਂਦੀ ਸੀ। ਉਹ ਵੀ ਲੋਕ ਸੰਪਰਕ ਵਿਭਾਗ ਦੇ ਦਫਤਰ ਵਿਚ ਜਾ ਕੇ। ਸ਼ੁਰੂ ਵਿਚ ਹੀ ਬਹੁਤ ਤਰਦਦ ਕਰਨਾ ਪੈ ਗਿਆ ਸੀ। ਐਮਰਜੰਸੀ ਨੇ ਇਕ ਗਲ ਵਧੀਆ ਵੀ ਕੀਤੀ। ਉਹ ਇਹ ਕਿ ਡੈਕਲੇਰੇਸ਼ਨ ਨਾਲ ਸਬੰਧਤ ਕਾਰਵਾਈ ਬਹੁਤ ਜਲਦੀ ਹੀ ਹੋ ਗਈ ਸੀ। ਇਸ ਮੰਤਵ ਵਾਸਤੇ ਬਹੁਤੀ ਦੌੜ ਭਜ ਨਹੀਂ ਕਰਨੀ ਪਈ ਸੀ। ਇਸੇ ਕਰਕੇ ਹੀ ਅਸੀਂ ਨਵੰਬਰ ੧੯੭੫ ਵਿਚ ਪਹਿਲਾ ਇਸ਼ੂ ਕੱਢ ਦਿਤਾ ਸੀ। ਉਂਝ ਅਸੀਂ ਡਾਵੇਂ ਦੌਰ ਕਰ ਹੀ ਦਿੱਤੇ।

ਵਰਿਆਮ ਵਿਚ ਸਾਡਾ ਹੱਥ ਵਟਾਉਣ ਵਾਲੇ ਕਈ ਲੇਖਕ ਮਿਤਰ ਕਾਲਜਾਂ ਵਿਚ ਅਧਿਆਪਕ ਵਡੀਆਂ ਵਡੀਆਂ ਅਖਬਾਰਾਂ ਦੇ ਐਡੀਟਰ, ਰੇਡੀਓ ਅਤੇ ਟੈਲੀਵੀਜ਼ਨ ਵਿਚ ਜਾ ਲਗੇ ਹਨ। ਹੁਣ ਉਹਨਾਂ ਦਾ ਸਹਿਯੋਗ ਮਿਲਣਾ ਵਕਤ ਦੀ ਤੰਗੀ ਕਰਕੇ ਮੁਸ਼ਕਲ ਹੋ ਗਿਆ ਹੈ ਪਰ ਅਸੀਂ ਸਾਰੇ ਮਿੱਤਰ ਜਨਾਂ ਦੇ ਬਹੁਤ ਹੀ ਧਨਵਾਦੀ ਹਾਂ ਕਿ ਉਹਨਾਂ ਇਕ ਆਪਣੀ ਹੀ ਤਰਜ਼ ਦੇ ਪਰਚੇ ਨੂੰ ਬਹੁਤ ਮਿਲਵਰਤਣ ਦਿਤਾ ਹੈ। ਉਂਝ ਵੀ ਸਾਡੇ ਮਿਤਰਾਂ ਦੋਸਤਾਂ ਨੇ ਵਰਿਆਮ ਵਲ ਪ੍ਰੇਮ ਭਰੀ ਪਹੁੰਚ ਅਪਣਾਈ ਹੈ।

ਇਦਨੂੰ ਅਸੀਂ ਅਪਣਾ ਆਲਸੀ ਸੁਭਾਅ ਕਹਿ ਲਈਏ, ਲਾਪਰਵਾਹੀ ਕਹਿ ਲਈਏ ਜਾਂ ਖਾਸ ਕਿਸਮ ਦੇ ਮਾਹੌਲ ਅਗੇ ਹਾਰ ਕਿ ਅਸੀਂ ਪਿਛਲੇ ਦਸਾਂ ਸਾਲਾਂ ਵਿਚ ਸਰਕਾਰੀ ਇਸ਼ਤਿਹਾਰਾਂ ਦਾ ਪਰਬੰਧ ਨਹੀਂ ਕਰ ਸਕੇ। ਪਰ ਇਸ ਦੇ ਨਾਲ ਹੀ ਇਹ ਸਾਡੀ ਖੁਸ਼ਕਿਸਮਤੀ ਹੈ ਕਿ ਕੁਝ ਵਰਿਆਮ ਦੇ ਮਿਹਰਬਾਨਾਂ ਨੇ ਲਗਾਤਾਰ ਇਸ ਦੀ ਬਾਂਹ ਫੜੀ ਰਖੀ ਹੈ। ਇਸ ਮਾਮਲੇ ਵਿਚ ਕੁਝ ਜ਼ਬਰਦਸਤ ਧੱਕੇ ਵੀ ਸਾਡੇ ਨਾਲ ਹੋਏ ਹਨ ਪਰ ਇਹਨਾਂ ਨੁਕਸਾਨਾਂ ਦੇ ਬਾਵਜੂਦ ਸਾਡੇ ਕਝ ਸਰਪ੍ਰਸਤ ਬਹੁਤ ਮਜ਼ਬੂਤ ਰਹੇ ਹਨ। ਇਹਨਾਂ ਚੋਂ ਨਾਮਧਾਰੀ ਏਜੰਸੀਜ਼ ਦਿੱਲੀ ਇਕ ਹੈ। ਇਨ੍ਹਾਂ ਦੇ ਘਰ ਅਤੇ ਫੈਕਟਰੀਆਂ ਪਿਛਲੇ ਨਵੰਬਰ ਦੇ ਫਸਾਦਾਂ ਵਿਚ ਫੂਕੇ ਗਏ ਪਰ ਉਹਨਾਂ ਵਰਿਆਮ ਦਾ ਇਕ ਵੀ ਪੈਸਾ ਨਹੀਂ ਰਖਿਆ ਸਗੋਂ ਕੁਝ ਵੱਧ ਹੀ ਕੀਤਾ ਹੈ। ਅਜਿਹੀਆਂ ਮਿਸਾਲਾਂ ਸਾਨੂੰ ਆਪਣੇ ਕਾਰਜ ਪ੍ਰਤੀ ਹੋਰ ਉਤਸਾਹਿਤ ਕਰਦੀਆਂ ਹਨ।

ਅੱਜ ਮਹਿੰਗਾਈ ਨਾਲ ਦੌੜ ਵਿਚ ਅਸੀਂ ਬਹੁਤ ਹੱਫ ਗਏ ਹਾਂ ਪਰ ਸਾਡੀ ਦੌੜ ਜਾਰੀ ਹੈ। ਪਾਠਕਾਂ ਦੇ ਸਹਿਯੋਗ ਨਾਲ ਹੀ ਅਸੀਂ ਇਹ ਦੌੜ ਜਿੱਤ ਸਕਦੇ ਹਾਂ। ਇਸ ਦੀ ਸਫਲਤਾ ਤੁਹਾਡੇ ਆਪਣੇ ਹੱਥਾਂ ਵਿਚ ਹੈ।

ਅੱਜ ਗਿਆਰਵੇਂ ਵਰੇ ਵਿਚ ਪੈਰ ਧਰਦਿਆਂ ਅਸੀਂ ਸਭ ਪਾਠਕਾਂ, ਮਾਇਕ ਸਹਿਯੋਗੀਆਂ, ਲੇਖਕ ਮਿੱਤਰਾਂ ਦਾ ਧਨਵਾਦ ਕਰਦੇ ਹਾਂ ਅਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਵਰਿਆਮ ਨੂੰ ਚੜ੍ਹਦੀਆਂ ਕਲਾਂ ਵਿਚ ਰਖਣ।

—ਜਗਦੀਸ਼ ਸਿੰਘ

---

## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |
| **ਵਿਦੇਸ਼ ਸਾਲਾਨਾ** | | |
| ਵਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

# ਦੋ ਗ਼ਜ਼ਲਾਂ

—ਪ੍ਰੋ: ਦਰਸ਼ਨ ਨੱਤ—

(੧)

ਕਿੰਨੇ ਹਸਮੁਖ, ਦਿਲਕਸ਼ ਚਿਹਰੇ,
ਕਿੰਨੇ ਸੁਹਣੇ, ਪਿਆਰੇ ਲੋਕ !
ਸ਼ਹਿਰ ਦੇ ਜਦ ਇਕ ਚੌਰਾਹੇ 'ਤੇ,
ਵੇਖੇ ਕਿਸਮਤ—ਮਾਰੇ ਲੋਕ !

ਕੀਹਨੂੰ ਕੀਹਨੂੰ ਪੀੜ ਵੰਡਾਈਏ,
ਕੀਹਦੀ ਸਰਦਲ ਸਿਰ ਧਰੀਏ !
ਹਰ ਚੌਖਟ 'ਚੋਂ ਝਾਕ ਰਹੇ ਨੇ,
ਬੇਕਸ, ਬਿਰਧ, ਬੇਚਾਰੇ ਲੋਕ !

ਆਪਣੀ ਉਲਝਣ 'ਚੋਂ ਨਿਕਲ ਕੇ,
ਬੋਲਣ ਦਾ ਹੀਆ ਕਰੀਏ !
ਅੰਦਰ ਸੰਘੀ ਘੁੱਟ ਦਿੰਦੇ ਨੇ,
ਪਾਪੀ, ਦੁਸ਼ਟ, ਕਰਾਰੇ ਲੋਕ !

ਕੌਣ, ਕਿਦ੍ਹੀ ਪ੍ਰਵਾਹ ਕਰਦਾ ਹੈ ?
ਆਪੋ-ਧਾਪ ਪਈ ਏਥੇ,
ਹਰ ਇਕ ਨੂੰ ਕੁਰਸੀ ਪਿਆਰੀ ਹੈ,
ਅੰਦਰ ਨੇ ਦੁਪਿਆਰੇ ਲੋਕ !

ਲੁੱਟ ਮਾਰ ਕੇ ਛਿਨ-ਭੰਗਰ ਹੋ,
ਹਿਰਨਾਂ ਦੇ ਸਿੰਗੀ ਚੜ੍ਹਦੇ !
ਹੱਥ ਆਵਣ ਨੂੰ ਰਹਿ ਜਾਂਦੇ ਨੇ,
ਭੋਲੇ ਅਤੇ ਲੰਡਾਰੇ ਲੋਕ !

ਲੱਖਾਂ ਆਏ ਤੁਰ ਗਏ,
ਦਾਅਵੇ ਕਰਦੇ ਦੁਨੀਆਂ ਬਦਲਣ ਦੇ !

ਨਜ਼ਰ ਮਾਰ ਕੇ ਵੇਖੋ ਜਿਤਨੇ,
ਸੁਧਰੇ ਅਤੇ ਗੰਵਾਰੇ ਲੋਕ !

ਕਦ ਤਕ ਡਰਦੇ ਰਹਿ ਸਕਦੇ ਨੇ,
ਤਲਵਾਰਾਂ, ਸੰਗੀਨਾਂ ਤੋਂ ?
ਵੇਖੋ, ਕੁਚਲੇ ਅਤੇ ਲਤਾੜੇ,
ਹੋ ਜਾਂਦੇ ਪਰਵਾਹਰੇ ਲੋਕ !

(੨)

ਬੀਜ ਕੇ ਕਿੱਕਰਾਂ ਫਲ ਨਾ ਲੱਭੀਏ ਦਾਖਾਂ ਦੇ,
ਕਦ ਉਸਰਦੇ ਕਿਲੇ ਹਵਾ ਵਿਚ ਲਾਖਾਂ ਦੇ ?

ਤੱਤੀ ਲੂ ਤੇ ਤਪਸ਼, ਸਫ਼ਰ ਮਾਰੂਥਲ ਦਾ,
ਮਿਰਗ-ਛਲਾਵਾ ਸੁਪਨੇ ਨੇ ਬਰਸਾਤਾਂ ਦੇ ।

ਮੂੰਹ ਨਿਕਲੀ ਕਿਸਦੀ ਪੂਰੀ ਹੋਈ ਹੈ ?
ਚਾਰੇ ਪਾਸੇ ਢੇਰ ਹੀ ਢੇਰ ਨੇ ਖਾਹਸ਼ਾਂ ਦੇ ।

ਛਿਨ-ਭੰਗਰ ਸੁਖ-ਬੱਦਲੀ ਵੇਖ ਉਛਲਦੇ ਹਾਂ,
ਉਲਝੇ ਰਾਤਾਂ ਵਿਚ ਸੁਪਨੇ ਪਰਭਾਤਾਂ ਦੇ ।

ਮੰਜ਼ਲੀ ਚੇਣ ਥਕਾਨੀ ਸੌਂ ਜਾਂਦੇ ਜਾਂਦੇ,
ਪਿਛਲੇ ਦੇਖਣ ਖਿਨ ਵਿਚ ਸੁਪਨੇ ਬਾਤਾਂ ਦੇ ।

ਜਦ ਵੀ ਆਪਾ ਵਾਰਨ ਦੀ ਗੱਲ ਸੱਚੀ ਹੈ,
ਨਜ਼ਰ 'ਚ ਲਟਕਦੇ ਪਿੰਜਰੇ ਸੁਰਖ਼ ਸਲਾਖਾਂ ਦੇ ।

ਆਵਾਗਵਣ ਇਵੇਂ ਹੀ ਹੁੰਦਾ ਰਹਿਣਾ ਹੈ,
ਅਮਰ ਰਹਿਣਗੇ ਸ਼ਿਲਾਲੇਖ ਜਜ਼ਬਾਤਾਂ ਦੇ ।

(ਗੌ: ਪਾਲੀਟੈਕਨਿਕ ਅੰਬਾਲਾ ਸ਼ਹਿਰ)

# ਸੰਪਰਦਾਇਕ ਸਾਂਝ ਦਾ ਮਸਲਾ

## (ਗੁਰੂ ਨਾਨਕ ਸਾਹਿਬ ਦੀ ਦ੍ਰਿਸ਼ਟੀ ਵਿਚ)

—ਪ੍ਰੋ: ਪ੍ਰੀਤਮ ਸਿੰਘ



(ਇਸ ਲੇਖ ਦੇ ਲੇਖਕ ਪ੍ਰੋ: ਪ੍ਰੀਤਮ ਸਿੰਘ ਪੰਜਾਬੀ ਜਗਤ ਦੇ ਜਾਣੇ ਪਹਿਚਾਣੇ ਵਿਦਵਾਨ ਲੇਖਕ ਹਨ। ਆਪ ਨੇ ਆਪਣਾ ਜੀਵਨ ਪੰਜਾਬੀ ਭਾਸ਼ਾ ਦੇ ਕਾਜ ਨੂੰ ਸਮਰਪਿਤ ਕੀਤਾ ਹੈ। ਕਾਲਜ ਤੋਂ ਲੈ ਕੇ ਯੂਨੀਵਰਸਿਟੀ ਪਧਰ ਤੱਕ ਉਚੇ ਅਹੁਦਿਆਂ ਤੇ ਕੰਮ ਕਰਨ ਬਾਅਦ ਆਪ ਪਟਿਆਲਾ ਵਿਚ ਨਿਵਾਸ ਰਖ ਰਹੇ ਹਨ। ਕਈਂ ਵਾਰ ਬਦੇਸ਼ਾਂ ਵਿਚ ਲੈਕਚਰ ਦੇ ਆਏ ਹਨ। ਪੰਜਾਬੀ ਦੀਆਂ ਜਥੇਬੰਦਕ ਸਰਗਰਮੀਆਂ ਵਿਚ ਆਪ ਹਮੇਸ਼ਾ ਅਗੇ ਅਗੇ ਰਹੇ ਹਨ। ਕੇਂਦਰੀ ਪੰਜਾਬੀ ਲੇਖਕ ਸਭਾ, ਦੇ ਆਪ ਕਈ ਸਾਲ ਪ੍ਰਧਾਨ ਰਹੇ ਹਨ। ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਪੰਜਾਬ ਸਾਹਿਤ ਅਕਾਦਮੀ ਚੰਡੀਗੜ੍ਹ ਦੇ ਵੀ ਆਪ ਸਤਿਕਾਰੇ ਅਹੁਦੇਦਾਰ ਹਨ। ਬਹੁਤ ਸਾਰੀਆਂ ਪੁਸਤਕਾਂ ਅਤੇ ਅਨੇਕਾਂ ਲੇਖ ਆਪ ਦੀ ਕਲਮ ਚੋਂ ਨਿਕਲ ਚੁਕੇ ਹਨ। ਮੌਜੂਦਾ ਲੇਖ ਵਿਚ ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਸੰਪਰਦਾਇਕ ਸਾਂਝ ਦੇ ਮਸਲੇ ਨੂੰ ਜਿਸ ਜੁਗਤ ਅਤੇ ਬਾਰੀਕੀ ਨਾਲ ਪੇਸ਼ ਕੀਤਾ ਹੈ ਉਸ ਨਾਲ ਬਹੁਤ ਸਾਰੀ ਧੁੰਦ ਅਤੇ ਅੰਧਕਾਰ ਦਾ ਖਾਤਮਾ ਹੁੰਦਾ ਹੈ। ਕੁਝ ਸਮਾਂ ਪਹਿਲਾਂ ਲਿਖਿਆ ਇਹ ਲੇਖ ਛਾਪਣ ਦੀ ਆਗਿਆ ਦੇਣ ਵਾਸਤੇ ਅਸੀਂ ਪ੍ਰੋ: ਸਾਹਿਬ ਦੇ ਧਨਵਾਦੀ ਹਾਂ। —ਸੰਪਾਦਕ)

ਬੁਨਿਆਦੀ ਤੌਰ ਉਤੇ, ਮਨੁੱਖ ਵਿਕੋਲਿੱਤਰੇ ਰਹਿਣ ਵਾਲਾ ਜੀਵ ਨਹੀਂ ਹੈ; ਉਸ ਨੂੰ ਮਨੁੱਖਾਂ ਦੀ ਸੰਗਤ ਵਿਚ ਰਹਿਣਾ ਚੰਗਾ ਲਗਦਾ ਹੈ, ਪਰ ਹੈਰਾਨੀ ਦੀ ਗੱਲ ਹੈ ਕਿ ਹਜ਼ਾਰਾਂ ਵਰ੍ਹੇ ਦੀ ਪਦਾਰਥਕ ਤੇ ਦਿਮਾਗ਼ੀ ਤਰੱਕੀ ਦੇ ਬਾਵਜੂਦ ਅਜੇ ਮਨੁੱਖ ਨੂੰ ਆਪਣੇ ਵਰਗੇ ਹੋਰ ਮਨੁੱਖਾਂ ਨਾਲ ਸੁਖੀ ਵੱਸਣ ਦਾ ਵਲ ਨਹੀਂ ਆਇਆ।

ਰਸਮ-ਰਿਵਾਜ, ਧਰਮ, ਕਾਨੂੰਨ ਤੇ ਰਾਜ-ਪ੍ਰਬੰਧ ਵਰਗੀਆਂ ਸ਼ਾਨਦਾਰ ਸਮਾਜਕ ਕਾਢਾਂ, ਅਸਲ ਵਿਚ, ਮਨੁੱਖ ਨੇ ਸਮਾਜ ਵਿਚ ਚੱਜ ਨਾਲ ਵੱਸਣਾ ਸਿਖਾਉਣ ਦੇ ਤਰਲੇ ਹੀ ਹਨ ਪਰ ਜਿਸ ਮਨਸ਼ਾ ਨਾਲ ਇਹ ਕਾਢਾਂ ਕੱਢੀਆਂ ਗਈਆਂ ਸਨ, ਅਫਸੋਸ, ਉਹ ਅਜੇ ਪੂਰੀ ਨਹੀਂ ਹੋ ਸਕੀ।

ਸੁਖਾਵੇਂ ਸਮਾਜ ਦੀ ਉਸਾਰੀ ਲਈ ਮਨੁੱਖ ਨੇ, ਸਮੇਂ ਸਮੇਂ ਕਈ ਤਰ੍ਹਾਂ ਦੇ ਭਾਈਚਾਰੇ, ਮਜ਼ਹਬਚਾਰੇ ਤੇ ਰਾਜਚਾਰੇ ਕਲਪੇ ਤੇ ਵਰਤੇ-ਹੰਢਾਏ ਹਨ ਪਰ ਕਿਸੇ ਚੰਗੇਰੇ ਸਮਾਜ ਲਈ ਉਸ ਦੀ ਤਾਂਘ ਨੂੰ ਅਜੇ ਬੂਰ ਨਹੀਂ ਪਿਆ। ਇਸ ਪ੍ਰਾਪਤੀ ਲਈ ਇਨਸਾਨ ਨੂੰ ਅਜੇ ਹੋਰ ਕਿੰਨੇ ਤਜਰਬਿਆਂ ਵਿਚੋਂ ਲੰਘਣਾ ਪੈਣਾ ਹੈ?

ਕਈ ਇਨਸਾਨੀ ਲਹੂ ਦੀਆਂ ਨਦੀਆਂ ਵਿਚੋਂ ਲੰਘ ਕੇ ਤੇ ਕਦੀ ਫੁੱਲ-ਪੱਤੀਆਂ ਉਤੇ ਤੁਰ ਕੇ, ਮੰਨੂ, ਮੂਸਾ, ਬੁੱਧ, ਅਫ਼ਲਾਤੂਨ, ਮਾਨੀ, ਈਸਾ, ਮੁਹੰਮਦ, ਚੰਗੇਜ਼, ਮਾਰਕਸ, ਗਾਂਧੀ ਤੇ ਹਿਟਲਰ ਵਰਗੇ ਆਗੂਆਂ ਨੇ ਦੁਨੀਆਂ ਵਿਚ ਸਹਿਹੋਂਦ ਦੇ ਵੱਖ ਵੱਖ ਵਿਧਾਨ ਚਾਲੂ ਕਰਨ ਦੇ ਸਿਰਤੋੜ ਜਤਨ ਕੀਤੇ, ਪਰ ਟੱਬਰਾਂ ਤੋਂ ਲੈ ਕੇ ਅੰਤਰਰਾਸ਼ਟਰੀ ਮੰਚਾਂ ਤਕ, ਜੇ ਕਿਸੇ ਸ਼ੈ ਦੀ ਘਾਟ ਦਾ ਇਹਸਾਸ ਔਖੇ ਨਾਲੋਂ

ਤਿਖੇਰਾ ਹੋ ਕੇ ਸਾਹਮਣੇ ਆਉਂਦਾ ਰਿਹਾ ਹੈ, ਤਾਂ ਉਹ ਹੈ ਸਹਿਵਾਸ ਦਾ।

ਵਰਤਮਾਨ ਪੰਜਾਬ ਦੀ ਸਭ ਤੋਂ ਵਡੀ ਲੋੜ ਵੀ ਸਹਿਣਸ਼ੀਲਤਾ ਤੇ ਸਹਿਵਾਸ ਦੀ ਹੀ ਹੈ।

ਅਜੇ ਬਹੁਤਾ ਚਿਰ ਨਹੀਂ ਹੋਇਆ ਕਿ ਸਿੰਧ ਪਾਰ ਤੋਂ ਜਮਨਾ ਪਾਰ ਤਕ ਪੰਜਾਬ ਹੀ ਪੰਜਾਬ ਹੁੰਦਾ ਸੀ। ਫੇਰ ਇਸ ਦੇ ਇਕ ਬੰਨਿਓਂ ਦਿੱਲੀ, ਆਗਰੇ ਦੀ ਤੇ ਦੂਜੇ ਬੰਨਿਓਂ ਉੱਤਰ ਪੱਛਮੀ ਸਰਹੱਦੀ ਸੂਬੇ ਦੀ ਛਾਂਟੀ ਹੋਈ। ਪੰਜਾਬ ਵਿਚ, ਅੰਗਰੇਜ਼ ਦੇ ਪਰਵੇਸ਼ ਤੋਂ ਝੱਟ ਪਹਿਲਾਂ, ਵੱਖ ਵੱਖ ਧਰਮਾਂ ਦੇ ਲੋਕ ਆਪੋ-ਵਿਚੀਂ ਬੜੇ ਪ੍ਰੇਮ ਨਾਲ ਵੱਸਦੇ ਹੁੰਦੇ ਸਨ, ਪਰ ੧੯੪੭ ਤਕ ਇਨ੍ਹਾਂ ਦੀ ਆਪਸੀ ਸੁਖਵਾਸ ਦੀ ਇੱਛਾ ਵਿਚ ਐਸੇ ਪੱਕੇ ਕਾਨੇ ਠੁੱਕ ਚੁੱਕੇ ਸਨ ਕਿ ਵਾਘਿਓਂ ਉਰਾਰ ਦੇ ਮੁਸਲਮਾਨਾਂ ਨੂੰ ਘਰੋਂ-ਬੇਘਰ ਹੋ ਕੇ ਵਾਘਿਓਂ-ਪਾਰ ਦੇ ਹਿੰਦੂਆਂ-ਸਿੱਖਾਂ ਨੂੰ ਉਸੇ ਤਰ੍ਹਾਂ ਘਰੋਂ-ਬੇਘਰ ਹੋ ਕੇ, ਵਾਘਿਓਂ ਉਰਾਰ ਆਉਣਾ ਪਿਆ। ਭਾਸ਼ਾ ਦੇ ਆਧਾਰ ਉੱਤੇ ਭਾਰਤ ਦੇ ਸੂਬਿਆਂ ਦੀ ਪੁਨਰ-ਵਿਉਂਤ ਹੋਈ ਤਾਂ ਪੰਜਾਬ ਦੀਆਂ ਹਰਿਆਣਾ ਤੇ ਹਿਮਾਚਲ ਵਾਲੀਆਂ ਧੁੱਪਾਂ ਕੱਟ ਕੇ ਇਸ ਤੋਂ ਵੱਖ ਕਰ ਦਿਤੀਆਂ ਗਈਆਂ, ਜਿਸ ਪਿਛੋਂ ਬਾਕੀ ਬਚ ਰਿਹਾ ਹੁਣ ਵਾਲਾ ਪੰਜਾਬੀ-ਬੋਲਦੇ ਪੰਜਾਬੀਆਂ ਦਾ ਛੋਟਾ ਜਿਹਾ ਪੰਜਾਬ। ਪਰ ਕੁਦਰਤ ਦੀ ਸਿਤਮ-ਜ਼ਰੀਫ਼ੀ ਦਾ ਵੀ ਕੋਈ ਅੰਤ ਨਹੀਂ, ਕਿਉਂਕਿ ਹੁਣ ਗੱਲਾਂ ਚਲ ਪਈਆਂ ਹਨ ਇਸ ਛੋਟੇ ਜਿਹੇ ਪੰਜਾਬ ਵਿਚੋਂ "ਪੰਜਾਬੀਆਂ" ਦੇ ਨਿਕਾਲੇ ਦੀਆਂ। ਕੁਝ ਸਿਆਣਿਆਂ ਦੀ ਨਵੀਂ ਖੋਜ ਇਸ ਨਤੀਜੇ ਉਤੇ ਪਹੁੰਚੀ ਹੈ ਕਿ ਇਸ ਇਕ-ਭਾਸ਼ੀ ਪੰਜਾਬ ਵਿਚ, "ਪੰਜਾਬੀ" ਨਹੀਂ, "ਹਿੰਦੂ" ਤੇ "ਸਿੱਖ" ਵਸਦੇ ਹਨ—ਉਹ ਵੀ ਇਕ-ਭਾਸ਼ੀ ਨਹੀਂ, ਦੋ-ਭਾਸ਼ੀ : ਹਿੰਦੂ, ਹਿੰਦੀ ਭਾਸ਼ੀ ਤੇ ਸਿੱਖ ਪੰਜਾਬੀ-ਭਾਸ਼ੀ। ਜਿਨ੍ਹਾਂ ਮਿਹਰਬਾਨ ਖੋਜੀਆਂ ਦੀ ਵਿਭਾਜੀ ਬਿਰਤੀ ਨੇ ਇਹ ਸਿੱਟੇ ਕੱਢੇ ਹਨ, ਤੇ ਜਿਨ੍ਹਾਂ ਤਰੀਕਿਆਂ ਨਾਲ ਪੰਜਾਬ ਦੇ ਕਥਿਤ ਹਿਤੈਸ਼ੀ ਇਨ੍ਹਾਂ ਖੋਜੀਆਂ ਤੇ ਖੋਜ ਦੇ ਸਿੱਟਿਆਂ ਦੀ ਹਿਮਾਇਤ ਤੇ ਵਿਰੋਧ ਕਰਦੇ ਹਨ, ਉਨ੍ਹਾਂ ਦੇ ਭਿਆਨਕ ਨਤੀਜੇ ਤਾਂ ਪੰਜਾਬ ਅੱਗੇ ਹੀ ਬੜੇ ਭੁਗਤ ਚੁਕਾ ਹੈ। ਮਨੁੱਖੀ ਚੇਤੇ ਦੀ ਉਮਰ ਦੀ ਅਲਪਤਾ ਉੱਤੇ ਹੈਰਾਨ ਹੋਈਏ ਕਿ ਪੰਜਾਬ ਦੇ ਹਿਤ ਦਾ ਦਮ ਭਰਨ ਵਾਲੇ ਮਿਹਰਬਾਨਾਂ ਦੀ, ਮਿਹਰਬਾਨੀ" ਉੱਤੇ ?

ਪੰਜਾਬ ਦੀ ਮੌਜੂਦਾ ਸਥਿਤੀ ਨੇ ਪੰਜਾਬ ਸਾਹਿੱਤ ਅਕਾਡਮੀ, ਚੰਡੀਗੜ੍ਹ ਦੇ ਪ੍ਰਬੰਧਕਾਂ ਨੂੰ ਸੋਚਣ ਲਾ ਦਿਤਾ ਹੈ : ਅੱਜ ਵੰਡੀਜਣ ਦੀ ਜਿਹੜੀ ਰੁਚੀ ਧਰਮਾਂ ਦੀ ਆੜ ਹੇਠ ਕੰਮ ਕਰਦੀ ਦਿੱਸਦੀ ਹੈ, ਉਹੀ ਕਲ੍ਹ ਮਾਝੇ-ਮਾਲਵੇ ਤੇ ਧਰਮੀ ਜੱਟ-ਗੈਰ ਜੱਟ ਦਾ ਰੂਪ ਧਾਰ ਕੇ ਪਾੜ ਪਾਉਣ ਲਈ ਤਿਆਰ ਖੜੀ ਦਿਸੇਗੀ। ਵੰਡ ਤਾਂ ਛੂਤ ਦੀ ਬੀਮਾਰੀ ਹੈ ਜੋ ਦੁਵੰਡ ਨੂੰ ਜਨਮ ਦੇਂਦੀ ਹੈ, ਅਤੇ ਦੁਵੰਡ ਤਿਵੰਡ ਨੂੰ ਤੇ ਤਿਵੰਡ ਚੁਵੰਡ ਨੂੰ ਜਨਮ ਦੇਣੋਂ ਨਹੀਂ ਟਲਦੀ, ਬਲਕਿ ਇਸ ਤੋਂ ਅੱਗੇ ਵੀ ਚੱਲ ਸੋ ਚੱਲ ਹੀ ਹੁੰਦੀ ਹੈ। ਪਰ ਸੋਚਣ ਵਾਲੀ ਗੱਲ ਇਹ ਹੈ ਕਿ ਕੀ ਇਹ ਵੰਡ ਵਾਲੀ ਰੁਚੀ ਹੀ ਸਾਡੀ ਸੁਭਾਵਿਕ ਰੁਚੀ ਹੈ ? ਇਸ ਮੌਕੇ ਉੱਤੇ ਡਾਕਟਰ ਇਕਬਾਲ ਦਾ ਸ਼ਿਅਰ ਚੇਤੇ ਆਉਂਦਾ ਹੈ।

ਫਿਰ ਉਠੀ ਆਖ਼ਿਰ ਸਦਾ ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦਿ-ਕਾਮਿਲ ਨੇ ਜਗਾਇਆ ਖ਼ਾਬ ਸੇ।

ਜਦੋਂ ਭੇੜ ਦੀ ਰੂਹੀ ਨੇ ਹਿੰਦ ਦਾ ਵਿਸ਼ਵਾਸ-ਪ੍ਰਬੰਧ ਛਾਣੀ ਛਾਣੀ ਕੀਤਾ ਹੋਇਆ ਸੀ, ਉਦੋਂ ਪੰਜਾਬ ਵਿਚ "ਤੌਹੀਦ" (ਏਕਤਾ) ਦਾ ਨਾਅਰਾ ਲਾਉਣ ਵਾਲਾਂ ਤੇ ਘੂਕ ਸੁੱਤੇ ਹੋਏ ਭਾਰਤ ਨੂੰ ਹਲੂਣ ਕੇ ਜਗਾਉਣ ਵਾਲਾ ਇਕ "ਮਰਦਿ-ਕਾਮਿਲ" (ਸੰਪੂਰਨ ਮਨੁੱਖ) ਪੈਦਾ ਹੋਇਆ ਸੀ (ਜਿਸ ਦਾ ਨਾਂ ਸੀ 'ਨਾਨਕ')। ਪੰਜਾਬੀ ਲੋਕ-ਮਨ ਉਸ ਦੇ ਇਕ ਪੰਨੇ ਹਿੰਦੂ (ਬਾਲਾ) ਤੇ ਦੂਜੇ ਪੰਨੇ ਮੁਸਲਮਾਨ (ਮਰਦਾਨਾ) ਬਿਠਾਉਂਦਾ ਆਇਆ ਹੈ। ਉਸ ਦਾ ਚਲਾਣਾ ਹੋਇਆ ਤਾਂ ਹਿੰਦੂਆਂ ਨੂੰ ਲਗਿਆ ਜਿਵੇਂ ਸਾਡਾ ਵਡਾ ਵਡੇਰਾ ਚੜ੍ਹਾਈ ਕਰ ਗਿਆ ਹੈ ਤੇ ਮੁਸਲਮਾਨਾਂ ਨੂੰ ਲਗਿਆ ਕਿ ਸਾਡਾ ਬਜ਼ੁਰਗ ਅੱਲਾਹ ਨੂੰ ਪਿਆਰਾ ਹੋ ਗਿਆ ਹੈ। ਏਕੇ ਤੇ ਸਾਂਝ ਦੀ ਇਸ ਬਲਵਾਨ ਰਵਾਇਤ ਤੋਂ ਪਰੇਰਨਾ ਲੈ ਕੇ ਅਕਾਡਮੀ ਦੇ ਕਰਤਿਆਂ-ਧਰਤਿਆਂ ਨੇ ਮਨ ਬਣਾਇਆ ਕਿ ਪੰਜਾਬ ਵਿਚ ਵੰਡ ਦੀ ਰੁਚੀ ਨੂੰ ਠੱਲ੍ਹ ਪਾਉਣ ਤੇ ਏਕਾ ਵਰਤਾਉਣ ਲਈ ਗੁਰੂ ਨਾਨਕ ਸਾਹਿਬ ਵਾਲੇ ਏਕੇ ਦੇ ਗੁਰ ਲੱਭਣੇ ਚਾਹੀਦੇ ਹਨ ਤਾਂ ਜੋ ਉਨ੍ਹਾਂ ਨੂੰ ਅਮਲ ਵਿਚ ਲਿਆਉਣ ਦੀ ਸੰਭਾਵਨਾ ਉੱਤੇ ਵਿਚਾਰ ਹੋ ਸਕੇ। ਇਹ ਲੇਖ ਇਸੇ ਇੱਛਾ ਦੀ ਉਪਜ ਹੈ।

ਗੁਰੂ ਨਾਨਕ ਸਾਹਿਬ ਦੀ ਦ੍ਰਿਸ਼ਟੀ ਤੋਂ ਸੰਪ੍ਰਦਾਇਕ ਸਾਂਝ ਦੇ ਮਸਲੇ ਨੂੰ ਵੇਖਣ-ਪਰਖਣ ਲਈ ਸਭ ਤੋਂ ਪਹਿਲੀ ਇਹ ਸਮਝਣ ਦੀ ਲੋੜ ਹੈ ਕਿ ਹੁਣ ਵਾਂਗ ਗੁਰੂ ਸਾਹਿਬ ਦੇ ਵੇਲੇ ਵੀ ਅਨੇਕਾਂ ਫ਼ਿਰਕੇ, ਧਰਮ ਜਾਂ ਜੀਵਨ-ਜਾਚਾਂ ਮੌਜੂਦ ਸਨ। ਵਿਚਾਰ ਮਾਰਗਾਂ ਦਾ ਸਾਰਾ ਤਤਕਾਲੀ ਜੰਗਲ ਛੱਡ ਕੇ ਗੁਰੂ ਸਾਹਿਬ ਨੇ ਆਪਣਾ ਇਕ ਵਿਸ਼ੇਸ਼ ਤੇ ਵੱਖਰਾ ਮਾਰਗ ਧਾਰਨ ਕੀਤਾ ਸੀ, ਪਰ ਬਾਣੀ ਦੀ ਗਵਾਹੀ ਤੋਂ ਸਪੱਸ਼ਟ ਹੈ

ਕਿ ਕਿਸੇ ਵੀ ਲੱਦ ਕੀਤੇ ਮਾਰਗ ਵੱਲ ਗੁਰੂ ਸਾਹਿਬ ਦਾ ਹਵੱਟੀਆ ਵੈਰ-ਭਾਵ ਵਾਲਾ ਨਹੀਂ ਸੀ। ਉਨ੍ਹਾਂ ਨੇ ਆਪਣਾ ਦਿਮਾਗ ਆਪਣੇ ਤੋਂ ਭਿੰਨ ਹੋਰ ਸਾਰੇ ਸਿਧਾਂਤਿਕ ਜਾਂ ਧਾਰਮਿਕ ਮਾਰਗਾਂ ਨੂੰ ਨਸ਼ਟ ਕਰ ਦੇਣ ਵਾਲੇ ਪਾਸੇ ਨਹੀਂ ਲਗਾਣ ਦਿਤਾ ਕਿਉਂਕਿ ਉਹ ਜਾਣਦੇ ਸਨ, ਹਰ ਧਰਮ ਜਾਂ ਮਾਰਗ ਵਿਚ, ਜਿਵੇਂ ਹਿੰਦੂਤਵ, ਇਸਲਾਮ, ਜੈਨਮਤ ਤੇ ਯੋਗਮਤ, ਆਦਿ ਵਿਚ, ਮਨੁੱਖ-ਹਿਤ ਵਾਲਾ ਇਕ ਸਾਂਝਾ ਧਰਾਤਲ ਮੌਜੂਦ ਹੈ। ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਸਮਾਜ ਦੀ ਇਸ ਅਨੇਕਤਾ ਵਲ ਸਦਭਾਵ ਵਰਤ ਕੇ ਹੀ ਸਹਿਵਾਸ ਦੀ ਸੰਭਾਵਨਾ ਲੱਭੀ ਜਾ ਸਕਦੀ ਹੈ। ਇਸ ਸਹਿਵਤ, ਸਦਭਾਵੀ ਬਿਰਤੀ ਨੂੰ ਗੁਰੂ ਸਾਹਿਬ ਨੇ ਆਪਣੇ ਮੁਹਾਵਰੇ ਵਿਚ ਇਉਂ ਪ੍ਰਗਟਾਇਆ ਹੈ :

ਸੂਰਜੁ ਏਕੋ ਰੁਤਿ ਅਨੇਕ ॥
ਨਾਨਕ ਕਰਤੇ ਕੇ ਕੇਤੇ ਵੇਸ ॥
ਆਸਾ ਮ: ੧, ਪੰਨਾ ੧੨

... ... ...

ਦੂਜਾ ਕਉਣੁ ਕਹਾ ਨਹੀ ਕੋਈ ॥
ਸਭ ਮਹਿ ਏਕੁ ਨਿਰੰਜਨੁ ਸੋਈ ॥
ਗਉੜੀ ਅਸਟਪਦੀ ਮ: ੧, ਪੰਨਾ ੨੨੩

ਰਤਾਂ ਸਾਰੀਆਂ ਚੰਗੀਆਂ ਹਨ, ਰਾਹ ਸਾਰੇ ਠੀਕ ਹਨ, ਸਿਹਤਮੰਦ ਟੀਚਿਆਂ ਬਾਰੇ ਵੀ ਕੋਈ ਕਿੰਤੂ ਨਹੀਂ, ਪਰ ਇਸ ਦਾ ਮਤਲਬ ਇਹ ਨਹੀਂ ਕਿ ਇਨ੍ਹਾਂ ਰਾਹਾਂ ਉੱਤੇ ਤੁਰਨ ਵਾਲੇ ਪਾਂਧੀਆਂ ਵਿਚੋਂ ਕਦੀ ਕੋਈ ਪੈਦਾ ਭੇਖੀ ਜਾਂ ਦੰਭੀ ਜਾਂ ਸਵਾਰਥੀ ਨਹੀਂ ਹੁੰਦਾ ਜਾਂ ਅਗਿਆਨਵੱਸ ਜਾਂ ਅਣਭੋਲ ਹੀ ਠੀਕ ਰਾਹ ਤੋਂ ਕਦੀ ਭਟਕ ਨਹੀਂ ਸਕਦਾ। ਇਹ ਤਾਂ ਸਾਹਮਣੇ ਦਿਸਦੀ ਅਸਲੀਅਤ ਤੋਂ ਅੱਖਾਂ ਬੰਦ ਕਰਨ ਵਾਲੀ ਗੱਲ ਹੋਵੇਗੀ। ਸੋ ਗੁਰੂ ਸਾਹਿਬ ਨੇ ਜੋ ਰਾਹ ਅਪਣਾਇਆ ਉਹ ਇਹ ਸੀ ਕਿ ਕਿਸੇ ਮਾਰਗ, ਸੰਪਰਦਾਇ ਜਾਂ ਧਰਮ ਦੇ ਭੇਖੀ, ਦੰਭੀ ਤੇ ਸਵਾਰਥੀ ਅਨੁਯਾਈ ਨੂੰ ਸੁੱਕਿਆਂ ਨਹੀਂ ਜਾਣ ਦੇਣਾ ਤੇ ਜਿਨ੍ਹਾਂ ਵਹਿਮਾਂ-ਭਰਮਾਂ, ਫ਼ਾਲਤੂ ਅਡੰਬਰਾਂ ਤੇ ਫੋਕਟ ਤੇ ਕਚੀਲ ਵਰਤਾਰਿਆਂ ਨੂੰ, ਆਮ ਤੌਰ ਉਤੇ "ਧਰਮ" ਦਾ ਨਾਂ ਦੇ ਕੇ ਚਾਲੂ ਰੱਖਣ ਦਾ ਯਤਨ ਕੀਤਾ ਜਾਂਦਾ ਹੈ, ਉਨ੍ਹਾਂ ਨੂੰ ਬੇਕਿਰਕ ਹੋ ਕੇ ਭੰਡਣਾ ਹੈ। ਅਵਧੂਤ, ਆਚਾਰੀ, ਸਤੀ, ਸਨਿਆਸੀ, ਸਾਕਤ, ਸਿੰਙਾਹੀ, ਸਾਧਕ, ਹਿੰਦੂ, ਕਰਮਕਾਂਡੀ, ਕਾਪੜੀਆ, ਗਿਆਨੀ, ਜਤੀ, ਜੰਗਮ, ਜੈਨੀ, ਜੋਗੀ, ਤਪਸੀ, ਬਨਵਾਸੀ, ਬੈਰਾਗੀ ਤੇ ਮੁਸਲਮਾਨ—ਗੱਲ ਕੀ, ਹਰ ਇਕ ਦੀ ਉਣ ਨੂੰ ਗੁਰੂ ਸਾਹਿਬ ਨੇ ਬੜੀ ਦਲੇਰੀ ਨਾਲ ਨੰਗਾ ਕੀਤਾ ਹੈ। ਇਸ ਕੰਮ ਲਈ ਆਪ ਨੇ ਦੋ ਵਡੀਆਂ ਜੁਗਤਾਂ ਵਰਤੀਆਂ ਹਨ :

੧. ਕਿਸੇ ਵੀ ਧਰਮ/ਸੰਪ੍ਰਦਾਇ/ਪੰਥ ਦੇ ਦਾਅਵੇਦਾਰਾਂ ਦੀਆਂ ਅਮਲਾਂ ਦਾ ਮੁਕਾਬਲਾ ਉਸੇ ਧਰਮ/ਸੰਪ੍ਰਦਾਇ/ਪੰਥ ਦੀਆਂ ਪਰਵਾਨ ਕਦਰਾਂ ਤੇ ਆਦਰਸ਼ਾਂ ਨਾਲ ਕਰ ਦਿਤਾ ਹੈ, ਜਾਂ

੨. ਉਨ੍ਹਾਂ ਵਲੋਂ ਵਰਤੋਂ ਵਿਚ ਲਿਆਂਦੇ ਜਾ ਰਹੇ ਕਰਮ-ਕਾਂਡ ਨਾਲ ਇਨਸਾਨ ਦੀਆਂ ਬੁਨਿਆਦੀ ਅਧਿਆਤਮਕ ਤੇ ਨੈਤਿਕ ਕਦਰਾਂ ਤੇ ਲੋੜਾਂ ਦੀ ਉਪੇਖਿਆ ਹੁੰਦੀ ਵਿਖਾਈ ਹੈ :

ਅੱਗੇ ਦਿਤੀਆਂ ਟੂਕਾਂ ਤੋਂ ਗੁਰੂ ਸਾਹਿਬ ਦੀਆਂ ਇਹ ਦੋਵੇਂ ਜੁਗਤਾਂ ਸਪੱਸ਼ਟ ਹੋ ਜਾਂਦੀਆਂ ਹਨ :

(ੳ) ਜੋਗੁ ਨ ਖਿੰਥਾ ਜੋਗੁ ਨ ਡੰਡੈ
ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ
ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥ ੧ ॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ ॥ ੧ ॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ
ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ
ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥ ੨ ॥
ਸੂਹੀ ਚਉਪਦੇ ਮ: ੧, ਪੰਨਾ ੭੩੦

(ਅ) ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥
ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ ਸਾਦੁ ਗਵਾਇਆ ॥
ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥

ਅਹਿਨਿਸਿ ਜਲਹੋਂ ॥
ਮੋਨਿ ਵਿਗੂਤਾ ॥
ਜਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ॥
ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥
ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥
ਸਤਿਗੁਰੁ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥
ਨਾਨਕ ਨਦਰਿ ਕਰੇ ਸੋ ਪਾਏ ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥

ਵਾਰ ਆਸਾ ਮ: ੧, ਪੰਨਾ ੪੬੭

(ੲ) ਮੂੰਡੁ ਮੁਡਾਇ ਜਟਾ ਸਿਖ ਬਾਧੀ
ਮਨਿ ਰਹੈ ਅਭਿਮਾਨਾ ॥
ਮਨੂਆ ਡੋਲੈ ਦਹ ਦਿਸ ਧਾਵੈ
ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ
ਮਾਇਆ ਕਾ ਦੇਵਾਨਾ ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ
ਪਸੂਆ ਮਾਹਿ ਸਮਾਨਾ ॥
ਹਾਥਿ ਕਮੰਡਲੁ ਕਾਪੜੀਆ
ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ
ਚਿਤੁ ਲਾਇਆ ਪਰ ਨਾਰੀ ॥
ਸਿਖ ਕਰੇ ਕਰਿ ਸਬਦੁ ਨ ਚੀਨੈ
ਲੰਪਟੁ ਹੈ ਬਾਜਾਰੀ ॥
ਅੰਤਰਿ ਬਿਖੁ ਬਾਹਰਿ ਨਿਭਰਾਤੀ
ਤਾ ਜਮੁ ਕਰੇ ਖੁਆਰੀ ॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ
ਵਿਚਹੁ ਆਪੁ ਗਵਾਏ ॥
ਛਾਦਨ ਭੋਜਨ ਕੀ ਆਸ ਨ ਕਰਈ
ਅਚਿੰਤੁ ਮਿਲੈ ਸੋ ਪਾਏ ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ
ਤਾਮਸੁ ਨਾਮਿ ਜਲਾਏ ॥
ਧਨੁ ਗਿਰਹੀ ਸੰਨਿਆਸੀ ਜੋਗੀ
ਜਿ ਹਰਿ ਚਰਣੀ ਚਿਤੁ ਲਾਏ ॥

ਮਾਰੂ ਅਸਟਪਦੀਆ ਮ: ੧, ਪੰਨਾ ੧੦੧੩

(ਸ) ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥
ਮੁਸਲਮਾਣੁ ਕਹਾਵਣੁ ਮੁਸਕਲੁ
ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ
ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ
ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ
ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ
ਤ ਮੁਸਲਮਾਣੁ ਕਹਾਵੈ ॥

ਵਾਰ ਮਾਝ, ਮ: ੧, ਪੰਨਾ ੧੪੧

(ਹ) ਕਾਦੀ ਕੂੜੁ ਬੋਲਿ ਮਲੁ ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥
ਤੀਨੇ ਓਜਾੜੇ ਕਾ ਬੰਧੁ ॥
ਸੋ ਜੋਗੀ ਜੋ ਜੁਗਤਿ ਪਛਾਣੈ ॥
ਗੁਰ ਪਰਸਾਦੀ ਏਕੋ ਜਾਣੈ ॥
ਕਾਜੀ ਸੋ ਉਲਟੀ ਕਰੈ ॥
ਗੁਰ ਪਰਸਾਦੀ ਜੀਵਤੁ ਮਰੈ ॥
ਸੋ ਬ੍ਰਾਹਮਣੁ ਜੋ ਬ੍ਰਹਮ ਬੀਚਾਰੈ ॥
ਆਪਿ ਤਰੈ ਸਗਲੇ ਕੁਲ ਤਾਰੈ ॥
ਦਾਨਸਬੰਦੁ ਸੋਈ ਦਿਲਿ ਧੋਵੈ ॥
ਮੁਸਲਮਾਣੁ ਸੋਈ ਮਲੁ ਖੋਵੈ ॥

ਧਨਾਸਰੀ ਮ: ੧, ਪੰਨਾ ੬੬੨

ਉਪਰਲੀਆਂ ਟੁਕਾਂ ਵਿਚ ਅਸਲੀਅਤ ਦੀ ਆਦਰਸ਼

ਨਾਲ, ਪੜਾ ਦੀ ਮੰਜ਼ਿਲ ਨਾਲ ਤੇ ਅਮਲ ਦੀ ਦਾਅਵੇ ਨਾਲ ਤੁਲਨਾ ਕੀਤੀ ਮਿਲਦੀ ਹੈ, ਪਰ ਇਹ ਤੁਲਨਾ ਹਰ ਥਾਂ ਸਜਾਤੀ ਹੈ, ਅਰਥਾਤ ਅਸਲੀਅਤ ਦੀ ਉਸ ਦੇ ਆਪਣੇ ਆਦਰਸ਼ ਨਾਲ, ਪੜਾਅ ਦੀ ਉਸ ਦੀ ਆਪਣੀ ਮੰਜ਼ਿਲ ਨਾਲ ਤੇ ਅਮਲ ਦੀ ਅਮਲਕਾਰ ਦੇ ਆਪਣੇ ਦਾਅਵੇ ਨਾਲ : ਇਕ ਅਸਲੀਅਤ ਦੀ ਕਿਸੇ ਹੋਰ ਅਸਲੀਅਤ ਦੇ ਆਦਰਸ਼ ਨਾਲ ਜਾਂ ਇਕ ਪੜਾਅ ਦੀ ਕਿਸੇ ਹੋਰ ਪੜਾਅ ਦੀ ਮੰਜ਼ਿਲ ਨਾਲ ਜਾਂ ਕਿਸੇ ਇਕ ਦੇ ਅਮਲ ਦੀ ਕਿਸੇ ਦੂਜੇ ਦੇ ਦਾਅਵੇ ਨਾਲ ਨਹੀਂ। ਇਹੀ ਕਾਰਨ ਹੈ ਕਿ ਗੁਰੂ ਸਾਹਿਬ ਦੀ ਬਾਣੀ ਵਿਚ ਹਿੰਦੂ ਕੀ ਹੈ ਤੇ ਕਿਹੋ ਜਿਹਾ ਹੋਣਾ ਚਾਹੀਦਾ ਹੈ ; ਮੁਸਲਮਾਨ ਕੀ ਹੈ ਤੇ ਕਿਹੋ ਜਿਹਾ ਹੋਣਾ ਚਾਹੀਦਾ ਹੈ, ਜੋਗੀ ਕੀ ਹੈ ਤੇ ਕਿਹੋ ਜਿਹਾ ਹੋਣਾ ਚਾਹੀਦਾ ਹੈ ਜਾਂ ਜੈਨੀ ਕੀ ਹੈ ਤੇ ਚਾਹੀਦਾ ਕਿਸ ਤਰ੍ਹਾਂ ਦਾ ਹੈ, ਵਰਗੇ ਸਵਾਲਾਂ ਦੇ ਉੱਤਰ ਤਾਂ ਥਾਂ ਥਾਂ ਉੱਤੇ ਮਿਲ ਜਾਂਦੇ ਹਨ, ਪਰ ਹਿੰਦੂ ਦਾ ਮੁਸਲਮਾਨ ਨਾਲ ਜਾਂ ਜੋਗੀ ਦਾ ਜੈਨੀ ਨਾਲ ਜਾਂ ਕਿਸੇ ਵੀ ਇਕ ਧਰਮ ਜਾਂ ਜੀਵਨ-ਜੁਗਤ ਦਾ ਕਿਸੇ ਹੋਰ ਧਰਮ ਜਾਂ ਜੀਵਨ-ਜੁਗਤ ਨਾਲ ਮੁਕਾਬਲਾ ਸਾਰੀ ਬਾਣੀ ਵਿਚ ਕਿਤੇ ਨਹੀਂ ਮਿਲਦਾ। ਮੈਨੂੰ ਚੇਤੇ ਹੈ, ਇਕ ਵਿਚਾਰ-ਵਟਾਂਦਰੇ ਵਿਚ, ਗੁਰੂ ਸਾਹਿਬ ਦੀ ਇਸ ਵਿਸ਼ੇਸ਼ਤਾ ਨੂੰ ਆਧਾਰ ਬਣਾ ਕੇ ਇਕ ਵਿਦਵਾਨ ਨੇ ਬੜੀ ਦ੍ਰਿੜ੍ਹਤਾ ਨਾਲ ਇਹ ਖਿਆਲ ਪ੍ਰਗਟਾਇਆ ਸੀ ਕਿ ਗੁਰੂ ਨਾਨਕ ਸਾਹਿਬ ਨੇ ਆਪਣੇ ਵੇਲੇ ਦੀਆਂ ਵੱਖ ਵੱਖ ਧਾਰਮਿਕ ਇਕਾਈਆਂ ਦੇ ਆਪਸੀ ਤਣਾਉ ਦੇ ਮਸਲੇ ਦੇ ਕਿਸੇ ਵੀ ਪੱਖ ਨੂੰ ਹੱਥ ਪਾਉਣ ਤੋਂ ਸੁਚੇਤ ਤੌਰ ਉੱਤੇ ਸੰਕੋਚ ਕੀਤਾ ਹੈ। ਹੁਣ ਜੇ ਕੋਈ ਵਿਦਵਾਨ ਮੈਨੂੰ ਆਪਣਾ ਇਹ ਮਤ ਸਮਝਾਉਣਾ ਚਾਹੇ ਕਿ ਗੁਰੂ ਸਾਹਿਬ ਦੇ ਵੇਲੇ ਹਿੰਦੂਆਂ ਜਾਂ ਮੁਸਲਮਾਨਾਂ ਜਾਂ ਹੋਰ ਤਤਕਾਲੀਨ ਸੰਪ੍ਰਦਾਵਾਂ ਵਿਚ ਆਪਸੀ ਤਣਾਉ ਦੀ ਮੁਕੰਮਲ ਅਣਹੋਂਦ ਸੀ, ਜਿਸ ਕਰ ਕੇ ਆਪ ਨੂੰ ਆਪਣੀ ਬਾਣੀ ਵਿਚ ਇਹ ਮਸਲਾ ਨਜਿੱਠਣ ਦੀ ਲੋੜ ਹੀ ਨਹੀਂ ਪਈ, ਤਾਂ ਮੈਂ ਮੰਨਣ ਨੂੰ ਤਿਆਰ ਨਹੀਂ ਹੋਵਾਂਗਾ, ਕਿਉਂਕਿ ਇਸ ਤਣਾਉ ਬਾਰੇ ਇਤਿਹਾਸ ਵਿਚੋਂ ਗਵਾਹੀਆਂ ਲੱਭਣੀਆਂ ਔਖੀਆਂ ਨਹੀਂ ਹਨ। ਜੇ ਕੋਈ ਹੋਰ ਵਿਦਵਾਨ ਇਹ ਅਨੁਮਾਨ ਪੇਸ਼ ਕਰਨਾ ਚਾਹੇ ਕਿ ਤਣਾਉ ਵਾਲੀ ਹਾਲਤ ਤਾਂ ਜ਼ਰੂਰ ਹੈ ਸੀ, ਪਰ ਬਦਕਿਸਮਤੀ ਨਾਲ ਉਹ ਗੁਰੂ ਸਾਹਿਬ ਦਾ ਧਿਆਨ ਆਪਣੇ ਵਲ ਖਿਚਣ ਤੋਂ ਅਸਮਰੱਥ ਰਹੀ, ਤਾਂ ਮੈਂ ਐਸੇ ਵਿਦਵਾਨ ਨੂੰ ਚੇਤੇ ਕਰਾਉਣਾ ਚਾਹਾਂਗਾ ਕਿ ਇਸ ਕਾਲ ਦੇ ਸੰਤਾਂ-ਭਗਤਾਂ-ਮਹਾਤਮਾਵਾਂ ਵਿਚੋਂ ਸਭ ਤੋਂ ਵਧ ਗੁਰੂ ਨਾਨਕ ਦੀ ਬਾਣੀ ਵਿਚੋਂ ਹੀ ਉਹਨਾਂ ਦੇ ਸਮੇਂ ਦੇ ਭਖਦੇ ਧਾਰਮਿਕ, ਰਾਜ ਪ੍ਰਬੰਧਕ ਤੇ ਸਮਾਜੀ ਮਸਲਿਆਂ ਦਾ ਪਤਾ ਲਗਦਾ ਹੈ, ਇਸ ਲਈ ਗੁਰੂ ਸਾਹਿਬ ਪਾਸੋਂ ਇਸ ਮਸਲੇ ਦੀ ਉਪੇਖਿਆ ਦੀ ਸੰਭਾਵਨਾ ਬੜੀ ਹੀ ਘੱਟ ਹੈ। ਇਸੇ ਤਰ੍ਹਾਂ ਇਹ ਮੰਨਣ ਵਾਲਿਆਂ ਨੂੰ ਕਿ ਗੁਰੂ ਸਾਹਿਬ ਨੇ ਇਸ ਮਸਲੇ ਨੂੰ ਜਾਣ-ਬੁਝ ਕੇ; ਪਰ ਪਤਾ ਨਹੀਂ ਕਿਸ ਮਸਲਿਹਤ ਅਧੀਨ, ਹੱਥ ਨਹੀਂ ਪਾਇਆ, ਇਸ ਸਵਾਲ ਦਾ ਜਵਾਬ ਦੇਣਾ ਪਵੇਗਾ ਕਿ ਜਿਹੜਾ ਗੁਰੂ, ਹਿੰਦੂਆਂ ਤੇ ਮੁਸਲਮਾਨਾਂ ਤੇ ਜੈਨੀਆਂ ਤੇ ਜੋਗੀਆਂ, ਆਦਿ ਦੀਆਂ ਉਕਾਈਆਂ ਤੇ ਭੁੱਲਾਂ ਦੀ ਕਰੜੀ ਆਲੋਚਨਾ ਕਰਨ ਤੋਂ ਨਹੀਂ ਟਲਦਾ, ਉਸ ਨੂੰ ਹਿੰਦੂਆਂ-ਮੁਸਲਮਾਨਾਂ ਵਿਚ ਸੁਲਾਹ-ਸਫ਼ਾਈ ਦੀ ਗੱਲ ਕਰਨ ਵਿਚ ਕੀ ਝਾਕਾ ਹੋ ਸਕਦਾ ਸੀ ?

ਮੇਰੇ ਖਿਆਲ ਵਿਚ ਗੁਰੂ ਸਾਹਿਬ ਨੂੰ ਇਸ ਤਣਾਉ ਦੀ ਹੋਂਦ ਤੋਂ ਅਣਜਾਣੇ ਮੰਨਣਾ ਠੀਕ ਨਹੀਂ, ਪਰ ਕਿਉਂਕਿ ਉਹਨਾਂ ਨੇ ਇਸ ਦਾ ਗੱਲ ਕਿਸੇ ਇਸ਼ਤਿਹਾਰ ਦੇਣ ਵਾਲੇ ਵਿਗਿਆਪਨੀ ਵਾਂਗ ਸਿੱਧਾ, ਸਪਾਟ ਤੇ ਰੂੜ੍ਹੀਗਤ ਢੰਗ ਨਾਲ ਨਹੀਂ ਕੀਤਾ, ਇਸ ਲਈ ਕੋਈ ਵੀ ਕਾਹਲਾ ਪਾਠਕ ਇਸ ਦੀ ਪੂਰਨ ਅਣਹੋਂਦ ਦਾ ਟਪਲਾ ਖਾ ਸਕਦਾ ਹੈ। ਇਸ ਥਾਂ ਗੁਰੂ ਸਾਹਿਬ ਦੀਆਂ ਦੋ ਛੋਟੀਆਂ ਛੋਟੀਆਂ ਤੁਕਾਂ ਵਲ ਧਿਆਨ ਦਿਵਾਉਣਾ ਉਚਿਤ ਲਗਦਾ ਹੈ :

ਪਹਿਲੀ ਤੁਕ ਵਿਚ ਗੁਰੂ ਸਾਹਿਬ ਨੇ ਆਪਣੇ ਸਮੇਂ ਦੇ ਪ੍ਰਧਾਨ ਧਾਰਮਿਕ ਮਾਰਗਾਂ, ਹਿੰਦੂ ਤੇ ਇਸਲਾਮ ਦੇ ਦ੍ਵੈਤ ਦੀ ਹੋਂਦ ਵਲ ਇਸ਼ਾਰਾ ਕਰਦਿਆਂ ਨਤੀਜਾ ਕੱਢਿਆ ਹੈ ਕਿ ਵੱਖਰਤਾ ਤੇ ਦ੍ਵੈਤ ਦੇ ਮਸਲੇ ਦਾ ਹੱਲ ਇਕੱਤਾ ਤੇ ਸਮਤਾ ਤੇ ਸਹਿਹੋਂਦ ਵਾਲੀ ਦ੍ਰਿਸ਼ਟੀ ਧਾਰਨ ਵਿਚ ਹੈ, ਇਸ ਦਾ ਕੋਈ ਹੋਰ ਹੱਲ ਸੰਭਵ ਨਹੀਂ।

"ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥"

ਮਾਝ ਵਾਰ ਮ: ੧, ਪੰਨਾ ੧੪੨

ਮਤਲਬ ਇਹ ਹੈ ਕਿ ਮਾਰਗ ਵੱਖ ਵੱਖ ਪਏ ਹੋਣ, ਪਰ ਇਹਨਾਂ ਉੱਤੇ ਤੁਰਨ ਵਾਲੇ ਆਪਣੀ ਬਿਰਤੀ ਤੇ ਦ੍ਰਿਸ਼ਟੀ ਨੂੰ ਐਸਾ ਸਿਧਾਉਣ ਕਿ ਸਾਰੇ ਰਾਹ ਇਕੋ ਮੰਜ਼ਿਲ ਵਲ ਜਾਂਦੇ ਦਿੱਸਣ [ਏਕ ਦ੍ਰਿਸਟਿ ਕਰਿ ਸਮਸਰਿ ਜਾਣੈ—ਗਉੜੀ, ਅਸ਼ਟਪਦੀ (੮)]। ਦੂਜੀ ਤੁਕ ਦਾ ਮੁਹਾਵਰਾ ਕੁਝ ਹੱਲਾ-ਵਾਚੀ ਹੈ :

ਹੋਰੁ ਫਕੜੁ ਹਿੰਦੂ ਮੁਸਲਮਾਣੈ ॥
ਸਭਨਾ ਕਾ ਦਰਿ ਲੇਖਾ ਹੋਇ ॥
ਕਰਣੀ ਬਾਝਹੁ ਤਰੈ ਨ ਕੋਇ ॥

ਰਾਮਕਲੀ ਵਾਰ, ਮ: ੧, ਪੰਨਾ ੯੫੨

ਮਤਲਬ ਇਹ ਹੈ ਕਿ ਜੋ ਆਪਣਿਆਂ ਅਮਲਾਂ ਨੂੰ, ਆਪਣੇ ਮਨਪਸੰਦ ਮਾਰਗ ਦੇ ਅਧਿਆਤਮਿਕ ਤੇ ਸਦਾਚਾਰਕ ਬਾਬਤੇ ਵਿਚ ਰਖਣ ਤੋਂ ਸੰਕੋਚ ਕਰਦਾ ਹੈ, ਉਸ ਦੀ ਉਸ ਮਾਰਗ ਦੇ ਟੀਚੇ ਉਤੇ ਪਹੁੰਚਣ ਦੀ ਆਸ, ਹਰ ਹਾਲਤ ਵਿਚ ਔਂਤਰੀ-ਨਿਖੱਤਰੀ ਰਹੇਗੀ।

ਇਨ੍ਹਾਂ ਦੋਹਾਂ ਟੂਕਾਂ ਵਿਚੋਂ ਮੈਨੂੰ ਭਿੰਨ ਭਿੰਨ ਧਰਮਾਂ ਤੇ ਜੀਵਨ-ਸ਼ੈਲੀਆਂ ਵਿਚ ਆਪਸੀ ਸਾਂਝ ਵਰਤਾਉਣ ਵਾਲੀ ਗੁਰੂ-ਕੁੰਜੀ ਦੇ ਦਰਸ਼ਨ ਹੁੰਦੇ ਹਨ, ਜੋ ਹੈਰਾਨ ਕਰ ਦੇਣ ਵਾਲੀ ਹਦ ਤਕ ਸੰਕੁਲਤਾ ਦੇ ਨਵੀਨ ਤਾਰਕੀ ਸੰਕਲਪ ਦੇ ਨੇੜੇ ਹੈ। ਇਹ ਹੈ: ਭੇਖ ਦੀ ਥਾਂ ਕਰਨੀ ਨੂੰ ਪਛਾਣ ਦਾ ਚਿੰਨ੍ਹ ਬਣਾਉਣਾ। ਜਦੋਂ ਇਕ ਵਾਰੀ ਮਨੁਖ ਦੀ ਪਛਾਣ, ਉਸ ਦੇ ਆਚਾਰ-ਵਿਹਾਰ ਜਾਂ ਕਰਮਾਂ ਦੇ ਆਧਾਰ ਉਤੇ ਨਿਸ਼ਚਿਤ ਹੋਣੀ ਸ਼ੁਰੂ ਹੋ ਗਈ, ਫੇਰ ਉਸ ਦੀ ਹਿੰਦੂ ਜਾਂ ਮੁਸਲਮਾਨ, ਆਸਤਿਕ ਜਾਂ ਨਾਸਤਿਕ ਤੇ ਆਪਣੇ ਜਾਂ ਪਰਾਏ ਹੋਣ ਦੀ ਭਾਵਨਾ ਆਪਣੇ ਆਪ ਇਕ ਅਸੰਗਤ ਗੱਲ ਬਣ ਕੇ ਰਹਿ ਜਾਵੇਗੀ, ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਹਿੰਦੂ-ਮੁਸਲਮਾਨ ਜਾਂ ਹੋਰ ਸੰਪ੍ਰਦਾਵਾਂ ਨੂੰ ਪਰਸਪਰ ਟਕਰਾਉ ਜਾਂ ਵਿਰੋਧ ਵਾਲੇ ਭੇਖ-ਜੁੱਟਾਂ ਦੇ ਰੂਪ ਵਿਚ ਕਿਉਂ ਪੇਸ਼ ਨਹੀਂ ਕੀਤਾ, ਇਸ ਦਾ ਸੰਭਵ ਕਾਰਨ ਉਪਰੋਕਤ ਵਿਆਖਿਆ ਵਿਚੋਂ ਮਿਲਦਾ ਹੈ। ਹਿੰਦੂ ਜੇ ਹਿੰਦੂਤਵ ਵਾਲੇ ਅਮਲ ਨਹੀਂ ਕਰਦਾ ਤਾਂ ਹਿੰਦੂ ਕਿਵੇਂ ਹੋਇਆ? ਤੇ ਜੇ ਹਿੰਦੂ, ਹਿੰਦੂਤਵ ਉਤੇ ਅਮਲ ਕਰਦਾ ਹੈ ਤਾਂ ਕਿਸੇ ਤਰ੍ਹਾਂ ਦੇ ਖਿਚਾਉ-ਤਣਾਉ ਨੂੰ ਵਧਾਉਣ ਵਾਲਾ ਕੋਈ ਕਦਮ ਨਹੀਂ ਚੁਕੇਗਾ। ਇਹੀ ਗੱਲ ਹਰ ਸੰਪ੍ਰਦਾਇ ਉਤੇ ਲਾਗੂ ਹੈ। ਇਸ ਲਈ ਬੁਨਿਆਦੀ ਮਸਲਾ ਹਿੰਦੂ-ਮੁਸਲਮਾਨ, ਆਦਿ ਦਾ ਨਹੀਂ, ਚੰਗੇ-ਮੰਦੇ ਮਨੁੱਖਾਂ ਦਾ ਹੈ। ਇਹ ਗੱਲ ਨਹੀਂ ਕਿ ਗੁਰੂ ਸਾਹਿਬ ਦੀ ਬਾਣੀ ਵਿਚ ਵਿਰੋਧੀ ਜੁੱਟ ਕਲਪੇ ਹੀ ਨਹੀਂ ਗਏ। ਫ਼ਰਕ ਕੇਵਲ ਇਹ ਹੈ ਕਿ ਇਹ ਜੁੱਟ, ਸੰਪ੍ਰਦਾਵਾਂ ਜਾਂ ਫ਼ਿਰਕਿਆਂ ਦੇ ਭੇਖਾਂ ਦੀ ਥਾਂ, ਅਮਲ ਜਾਂ ਆਚਾਰ ਦੀ ਪੱਧਰ ਉਤੇ ਕਲਪੇ ਗਏ ਹਨ, ਜਿਵੇਂ:

ਗੁਣਵੰਤੀ-ਅਉਗੁਣਵੰਤੀ (ਗੁਣਵੰਤੀ ਗੁਣ ਵੀਥਰੈ, ਅਉਗੁਣਵੰਤੀ ਝੂਰਿ) ਸਿਰੀ ਰਾਗੁ ਮ: ੧, ਪੰਨਾ ੧੭, ਸੰਜੋਗੀ-ਵਿਜੋਗੀ (ਸੰਜੋਗੀ ਮਿਲਿ ਏਕਸੇ, ਵਿਜੋਗੀ ਉਠਿ ਜਾਇ—ਉਹੀ: ੧੯), ਗੁਰਮੁਖਿ-ਮਨਮੁਖਿ (ਗੁਰਮੁਖਿ ਚਾਨਣੁ ਜਾਣੀਐ, ਮਨਮੁਖਿ ਮੁਗਧੁ ਗੁਬਾਰੁ—ਉਹੀ: ੧੬) ਗੁਰਮੁਖਿ-ਸਾਕਤ (ਗੁਰਮੁਖਿ ਕੂੜੁ ਨ ਭਾਵਈ, ਸਚਿ ਰਤੇ ਸਚ ਭਾਇ ॥ ਸਾਕਤ ਸਚੁ ਨ ਭਾਵਈ, ਕੂੜੈ ਕੂੜੀ ਪਾਂਇ—ਉਹੀ: ੨੯), ਭਗਤ-ਸੰਸਾਰੀ (ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ਮਾਝ ਵਾਰ, ਮ: ੧, ਪੰਨਾ ੧੪੫), ਸਾਚਾ-ਕਾਚਾ (ਅਧਿਆਤਮ ਕਰਮ ਕਰੇ ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ ਕਾਚਾ ॥—ਗਉੜੀ ਅਸਟਪਦੀਆ ਮ: ੧, ਪੰਨਾ ੨੨੩) ਤੇ ਹੰਸ-ਬਗਲਾ (ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ—ਆਸਾ, ਮ: ੧, ਪੰਨਾ ੪੩੮।

ਗੁਰੂ ਸਾਹਿਬ ਦੀ ਬਾਣੀ ਵਿਚੋਂ ਇਹ ਪਤਾ ਲਾਉਣਾ ਕਿ ਜਿਹਨਾਂ ਅਨੇਕਾਂ ਸੰਪ੍ਰਦਾਵਾਂ ਦਾ ਉਹਨਾਂ ਨੇ ਜ਼ਿਕਰ ਕੀਤਾ ਹੈ, ਉਹਨਾਂ ਵਿਚੋਂ ਉਹ ਕਿਸ ਨੂੰ ਵਧੇਰੇ ਪਸੰਦ ਕਰਦੇ ਸਨ, ਕਰੀਬ-ਕਰੀਬ ਅਸੰਭਵ ਹੈ, ਪਰ ਮਨੁਖੀ ਆਚਾਰ ਦੀ ਪੱਧਰ ਉਤੇ ਉਹ ਆਪਣੀ ਪਸੰਦ ਦਾ ਐਲਾਨ ਕੋਠੇ ਉਤੇ ਖੜ੍ਹੇ ਹੋ ਕੇ ਤਰਜੀਹਨ ਇਸ ਤਰ੍ਹਾਂ ਦੇ ਸ਼ਬਦਾਂ ਵਿਚ ਕਰਦੇ ਦਿਸਦੇ ਹਨ:

"ਗੁਣਵੰਤ, ਸੰਜੋਗੀ, ਗੁਰਮੁਖ, ਭਗਤ, ਸਚਿਆਰ ਤੇ ਹੰਸ, ਆਦਿ ਮੈਨੂੰ ਭਾਉਂਦੇ ਹਨ ਤੇ ਅਉਗਣਵੰਤ, ਵਿਜੋਗੀ, ਮਨਮੁਖ, ਸਾਕਤ, ਸੰਸਾਰੀ, ਕਚਿਆਰ ਤੇ ਬਗਲੇ ਮੈਨੂੰ ਬਿਲਕੁਲ ਨਹੀਂ ਭਾਉਂਦੇ। ਇਹ ਲੋਕ ਹਿੰਦੂ ਹੋਣ, ਭਾਵੇਂ ਮੁਸਲਮਾਨ, ਜੋਗੀ ਹੋਣ, ਭਾਵੇਂ ਜੈਨੀ, ਮੇਰੀ ਪਸੰਦ ਜਾਂ ਨਾ-ਪਸੰਦ ਵਿਚ ਉੱਕਾ ਕੋਈ ਫ਼ਰਕ ਨਹੀਂ ਪੈਂਦਾ, ਹਾਂ, ਫ਼ਰਕ ਪੈਂਦਾ ਹੈ, ਚੰਗੀ ਮੰਦੀ ਕਰਨੀ ਦਾ।"

ਇਸ ਤੋਂ ਇਕ ਗੱਲ ਸਪੱਸ਼ਟ ਹੈ ਕਿ ਗੁਰੂ ਸਾਹਿਬ ਨੇ ਵੱਖ ਵੱਖ ਧਰਮਾਂ ਸੰਪਰਦਾਵਾਂ ਵਿਚ ਆਪਸੀ ਸਾਂਝ ਦੀ ਇਕ ਨਿਸ਼ਚਿਤ ਕਸਵੱਟੀ ਰੱਖੀ ਹੋਈ ਹੈ, ਪਰ ਉਹ ਸਕੀਰੀ, ਧਰਮ, ਸੰਪਰਦਾਇ, ਫ਼ਿਰਕੇ ਜਾਂ ਭੇਖ ਦੀ ਬਿਲਕੁਲ ਨਹੀਂ ਹੈ। ਮੈਨੂੰ ਹਿੰਦੂ ਇਸ ਕਰਕੇ ਚੰਗੇ ਲੱਗਣ ਕਿਉਂਕਿ ਮੈਂ ਆਪ ਹਿੰਦੂ ਹਾਂ ਤੇ ਮੇਰੇ ਸਾਰੇ ਸੰਬੰਧੀ ਹਿੰਦੂ ਹਨ ਜਾਂ ਮੈਂ ਮੁਸਲਮਾਨ ਨੂੰ ਕੇਵਲ ਇਸ ਕਰਕੇ ਆਪਣਾ ਨਿਕਟ-ਵਰਤੀ ਸਮਝਾਂ ਕਿਉਂਕਿ ਮੈਂ ਆਪ ਮੁਸਲਮਾਨ ਹਾਂ ਤੇ ਮੇਰੇ ਰਿਸ਼ਤੇਦਾਰ ਵੀ ਮੁਸਲਮਾਨ ਹਨ ਤਾਂ ਸਮਝ ਲਓ ਕਿ ਮੈਂ ਗੁਰੂ ਨਾਨਕ ਸਾਹਿਬ ਦੇ ਰਾਹ ਉਤੇ ਨਹੀਂ ਤੁਰ ਰਿਹਾ (ਜਾਰੀ)

ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ— ਸਾਰੰਗ ਚਉਪਦੇ ਮਃ ੧, ਪੰਨਾ ੧੧੯੮), ਪਰ ਜੇ ਮੈਨੂੰ ਚੰਗੇ ਬੰਦੇ ਚੰਗੇ ਲਗਣ ਲਗ ਪੈਣ, ਭਾਵੇਂ ਉਹ ਮੇਰੇ ਹਮ-ਮਜ਼ਹਬ ਤੇ ਰਿਸ਼ਤੇਦਾਰ ਹੋਣ ਜਾਂ ਨਾ, ਫੇਰ ਸਮਝੋ ਮੈਂ ਗੁਰੂ ਸਾਹਿਬ ਦੇ ਰਾਹ ਉਤੇ ਤੁਰ ਪਿਆ। ਅੱਜ ਮੇਰੇ ਮਨ ਵਿਚ ਕਿਸੇ ਨਾਲ ਸਾਂਝ ਪਾਉਣ ਦੀ ਮੁਤਾਬਿਕ ਕਸਵੱਟੀ ਰਿਸ਼ਤੇ, ਧਰਮ, ਦੇਸ, ਰੰਗ, ਨਸਲ, ਜਿਨਸ ਜਾਂ ਪੇਸ਼ੇ ਦੀ ਅਤੇ ਜਾਂ ਫੇਰ ਵੱਢੀ ਤੇ ਸਿਫਾਰਸ਼ ਆਦਿ ਦੀ ਹੈ, ਪਰ ਗੁਰੂ ਨਾਨਕ ਵਾਲੀ ਸਾਂਝ ਦਾ ਸੁਭਾ ਇਨ੍ਹਾਂ ਤੋਂ ਬਿਲਕੁਲ ਵੱਖਰਾ ਹੈ। ਆਪਣੀ ਬਾਣੀ ਵਿਚ ਇਕ ਥਾਂ ਗੁਰੂ ਸਾਹਿਬ ਨੇ ਇਸ ਸਾਂਝ ਦੀ ਚਰਚਾ ਇਉਂ ਕੀਤੀ ਹੈ :

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥

ਸੂਹੀ ਛੰਤ ਮਃ ੧, ਪੰਨਾ ੭੬੫

ਇਹ ਹੈ ਗੁਰੂ ਸਾਹਿਬ ਦਾ ਸਾਂਝ ਦਾ ਸੰਕਲਪ, ਜੋ ਸਿੱਖ ਦੀ ਸਿੱਖ ਨਾਲ ਜਾਂ ਹਿੰਦੂ ਦੀ ਹਿੰਦੂ ਨਾਲ ਸਾਂਝ ਵਾਲੀ ਵੰਨਗੀ ਦਾ ਨਹੀਂ, ਬਲਕਿ ਹਰ ਤਰ੍ਹਾਂ ਦੀਆਂ ਵਾੜਾਂ-ਵਲਗਣਾਂ ਨੂੰ ਟੱਪ ਕੇ, ਮਨੁੱਖ ਦੀ ਨਿਰੋਲ ਮਨੁੱਖ-ਆਤਮ ਨਾਲ ਗੁਣਾਂ ਦੀ ਸਾਂਝ ਵਾਲੀ ਵੰਨਗੀ ਦਾ ਹੈ। ਗੁਰੂ ਸਾਹਿਬ ਦੇ ਇਸ ਮਤ ਨੂੰ ਇਉਂ ਵੀ ਪੇਸ਼ ਕੀਤਾ ਜਾ ਸਕਦਾ ਹੈ ਕਿ ਸਮਾਜ ਦਾ ਕੋਈ ਵੀ ਸੰਗਠਨ ਹੋਵੇ, ਉਸਦੀ ਤਰਜਮਾਨੀ ਦਾ ਅੰਤਮ ਨਿਰਣਾ ਉਸ ਵਿਚ ਵਿਚਰਨ ਵਾਲੇ ਵਿਅਕਤੀਆਂ ਦੇ ਆਚਰਣ ਨੇ ਹੀ ਕਰਨਾ ਹੁੰਦਾ ਹੈ। ਇਸ ਲਈ ਮਸਲੇ ਦਾ ਠੀਕ ਤੇ ਚਿਰ-ਰਹਿਣਾ ਹੱਲ ਲੱਭਣ ਲਈ ਗੁਰੂ ਸਾਹਿਬ ਪਹਿਲਾਂ ਤਾਂ ਇਸ ਨੂੰ ਇਕ ਤਰ੍ਹਾਂ, ਧਰਮ-ਅਤੀਤ, ਦੇਸ-ਅਤੀਤ ਤੇ ਕਾਲ-ਅਤੀਤ ਬਣਾਉਂਦੇ ਹਨ ਤਾਂ ਜੋ ਇਹ ਇਨਸਾਨੀਅਤ ਦਾ ਮਸਲਾ ਬਣ ਕੇ ਸਾਹਮਣੇ ਆਵੇ, ਇਸ ਤੋਂ ਪਿਛੋਂ ਉਹ ਇਨਸਾਨੀ ਸ਼ਖ਼ਸੀਅਤ ਦੀ ਉਸਾਰੀ ਵਲ ਇਕਾਗਰ ਧਿਆਨ ਦੇਂਦੇ ਹਨ। ਅੰਦਰ ਦਾ ਮਨੁਖ ਚੰਗਾ ਬਣ ਗਿਆ ਤਾਂ ਧਰਮ ਦਾ ਕੋਈ ਲੇਬਲ ਲਾ ਦਿਓ, ਉਹ ਚੰਗਾ ਹੀ ਰਹੇਗਾ ਤੇ ਚੰਗਾ ਇਨਸਾਨ ਜਿਸ ਮਨੁੱਖੀ ਸੰਗਠਨ ਵਿਚ ਵੀ ਸ਼ਾਮਿਲ ਹੋਵੇਗਾ, ਉਸੇ ਦਾ ਸ਼ਿੰਗਾਰ ਬਣੇਗਾ। ਸੋ ਤਣਾਉ ਦੂਰ ਕਰਨ ਤੇ ਸਾਂਝ ਪੈਦਾ ਕਰਨ ਲਈ ਵਡਾ ਤੇ ਬੁਨਿਆਦੀ ਮਸਲਾ ਬਣਦਾ ਹੈ— ਆਦਮੀ ਨੂੰ ਇਨਸਾਨ ਕਿਵੇਂ ਬਣਾਇਆ ਜਾਵੇ ? (ਆਦਮੀ ਕੋ ਭੀ ਮੁਯੱਸਰ ਨਹੀਂ ਇਨਸਾਂ ਹੋਨਾ)।

ਸਪੱਸ਼ਟ ਹੈ ਕਿ ਹੈਵਾਨੀ ਪੱਧਰ ਤੋਂ ਉਚੇਰਾ ਮਨੁਖ ਬਣਨ ਲਈ ਉਚੇਰੇ ਪੂਰਨਿਆਂ ਤੇ ਉਚੇਰੀਆਂ ਅਗਵਾਈਆਂ ਦੀ ਲੋੜ ਹੈ ਤੇ ਗੁਰੂ ਸਾਹਿਬ ਦਾ ਦਾਅਵਾ ਹੈ ਕਿ ਉਨ੍ਹਾਂ ਦੀਆਂ ਦੱਸੀਆਂ ਕਦਰਾਂ ਧਾਰਨ ਨਾਲ ਮਨੁੱਖ ਤਰੱਕੀ ਕਰ ਕੇ ਚੰਗਾ ਮਨੁੱਖ ਹੀ ਨਹੀਂ, ਨਿਹਕਲੰਕ ਦੇਵਤਾ ਬਣ ਸਕਦਾ ਹੈ—ਕਾਂ ਤੋਂ ਹੰਸ ਬਣ ਸਕਦਾ ਹੈ। ਨਾਨਕ-ਬਾਣੀ ਵਿਚ ਬੰਦੇ ਦੀ ਖ਼ਸਲਤ ਵਿਚ ਇਸ ਤਰ੍ਹਾਂ ਦਾ ਗੁਣਿਕ ਪਰਿਵਰਤਨ ਲਿਆ ਸਕਣ ਵਾਲੀਆਂ ਪਰਮਾਰਥਿਕ ਤੇ ਨੈਤਿਕ ਕਦਰਾਂ ਦੀ ਇਕ ਲੰਮੀ ਸੂਚੀ ਪ੍ਰਾਪਤ ਹੈ। ਇਨ੍ਹਾਂ ਬਾਰੇ ਗੁਰੂ ਸਾਹਿਬ ਦਾ ਖੁਲ੍ਹਾ ਐਲਾਨ ਹੈ ਕਿ ਇਨ੍ਹਾਂ ਨੂੰ ਆਪਣੀ ਅਕਲ ਦੀ ਕਸਵੱਟੀ ਉਤੇ ਚੰਗੀ ਤਰ੍ਹਾਂ ਪਰਖ ਕੇ ਪੂਰੀ ਤਸੱਲੀ ਕਰ ਲਵੋ ਕਿ ਮੇਰੇ ਦੱਸੇ ਗੁਰ ਸੱਚ-ਮੁੱਚ ਮਨੁੱਖ ਦੇ ਸੁਭਾ ਵਿਚ ਗੁਣਿਕ ਪਰਿਵਰਤਨ ਲਿਆ ਸਕਣ ਜੋਗੇ ਹਨ ਵੀ ਕਿ ਨਹੀਂ, ਤੇ ਫੇਰ ਹੀ ਇਨ੍ਹਾਂ ਨੂੰ ਅਪਨਾਉਣ ਵਾਲੇ ਪਾਸੇ ਤੁਰਨ ਦੀ ਸੋਚੋ :

(ੳ) ਗੁਣ ਨਾਨਕੁ ਬੋਲੈ ਭਲੀ ਬਾਣਿ ॥
ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥

ਬਸੰਤ ਅਸਟਪਦੀਆ ਮਃ ੧, ਪੰਨਾ ੧੧੯੦

... ... ...

(ਅ) ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥

ਸਾਰੰਗ ਵਾਰ ਮਃ ੧, ਪੰਨਾ ੧੨੪੫।

ਇਸ ਦਾ ਚੰਗਾ ਮਨੁੱਖ ਬਣਾਉਣ ਲਈ ਗੁਰੂ ਸਾਹਿਬ ਦੇ ਦੱਸੇ ਸਾਰੇ ਪਰਮਾਰਥਿਕ ਤੇ ਪਦਾਰਥਿਕ ਜਾਂ ਸੁਗਿਆਨਿਕ ਤੇ ਵਿਗਿਆਨਕ, ਖ਼ਾਸ ਕਰਕੇ ਮਨੋਵਿਗਿਆਨਕ ਗੁਰਾਂ ਦਾ ਬਿਉਰਾ ਦੇਣਾ ਸ਼ੁਰੂ ਕਰ ਲਿਆ ਜਾਵੇ ਤਾਂ ਲੇਖ ਦਾ ਆਕਾਰ ਹੱਥੋਂ ਨਿਕਲ ਜਾਣ ਦਾ ਡਰ ਹੈ, ਇਸ ਲਈ, ਨਮੂਨੇ ਵਜੋਂ ਕੁਝ ਚੋਣਵੇਂ ਨੁਕਤੇ ਚਾਰ ਸਿਰਲੇਖਾਂ—ਸਤਿਆਚਾਰਕ, ਆਰਥਿਕ, ਸਮਾਜਿਕ ਤੇ ਪ੍ਰਸ਼ਾਸਨਿਕ ਦੇ ਅਧੀਨ ਵਿਚਾਰਨ ਦੀ ਆਗਿਆ ਚਾਹੁੰਦਾ ਹਾਂ :

### (੧) ਸਤਿਆਚਾਰਕ

ਮੱਧ ਕਾਲ ਦੇ ਸਾਰੇ ਸੰਤਾਂ-ਭਗਤਾਂ ਮਹਾਤਮਾਵਾਂ ਵਿਚੋਂ ਸ਼ਾਇਦ ਗੁਰੂ ਨਾਨਕ ਸਾਹਿਬ ਨੇ ਹੀ ਸਤਿਆਚਾਰ ਵਾਲੇ

ਪਾਸੋਂ ਸਚੇਤ ਹੋਣ ਦਾ ਸਭ ਤੋਂ ਵਧ ਸਬੂਤ ਦਿਤਾ ਹੈ। ਹੋਰ ਪੱਖਾਂ ਤੋਂ ਛੁੱਟ ਉਨ੍ਹਾਂ ਦੀ ਚੇਤਨਾ ਨੇ ਸੰਗੀਤ, ਸਾਖਰਤਾ ਤੇ ਲੋਕ-ਸਾਹਿਤ, ਖੁਰਾਕ, ਪੌਸ਼ਾਕ, ਦੇਸ਼-ਪਿਆਰ ਨੂੰ ਵਿਸ਼ੇਸ਼ ਤੌਰ ਉੱਤੇ ਆਪਣੇ ਕਲਾਵੇ ਵਿਚ ਲਿਆ ਹੈ। ਕੀ ਇਹ ਚੱਲਣ ਦੀ ਲੋੜ ਹੈ ਕਿ ਦੁਨੀਆਂ ਦੇ ਤਮਾਮ ਸ਼ਾਸਤਰੀ ਸਹਿਮਤ ਹਨ ਕਿ ਸਭਿਆਚਾਰ ਦੀ ਗੱਲ ਕੁਦਰਤੀ ਹੋਣ ਦੇ ਨਾਲ ਨਾਲ ਸੁਹੱਪਣੀ ਵੀ ਹੁੰਦੀ ਹੈ?

(੨) ਆਰਥਿਕ

ਗੁਰੂ ਨਾਨਕ ਸਾਹਿਬ ਨੇ ਮਿਹਨਤ ਨਾਲ ਕੀਤੀ ਵਿਅਕਤੀਗਤ ਕਿਰਤ-ਕਮਾਈ ਨੂੰ ਸਾਂਝੇ ਸਮਾਜਿਕ ਹਿੱਤ ਦੇ ਪ੍ਰਕਰਣ ਵਿਚ ਹੀ ਮਾਨਤਾ ਦਿੱਤੀ ਹੈ। ਜਿਸ ਕਮਾਈ ਦਾ ਕੁਝ ਹਿੱਸਾ ਸਾਂਝੇ ਕੰਮ ਲਈ ਨਹੀਂ ਨਿਕਲਦਾ, ਉਸ ਲਈ ਗੁਰੂ ਨਾਨਕ ਸਾਹਿਬ ਦੀ ਪਰਵਾਨਗੀ ਤਸਦੀਕ ਨਹੀਂ ਕੀਤੀ ਜਾ ਸਕਦੀ। ਕਰਤਾਰਪੁਰ ਵਿਚ ਗੁਰੂ ਸਾਹਿਬ ਵਲੋਂ ਆਪਣੇ ਭਾਈਚਾਰੇ ਦੇ ਪੁਨਰ-ਗਠਨ ਲਈ ਜੋ ਤਜਰਬਾ ਕੀਤਾ ਗਿਆ, ਉਸ ਦੀ ਮੱਧਮ ਜਿਹੀ ਰੂਪ-ਰੇਖਾ, ਪਿੱਛਲ-ਝਾਤ ਨਾਲ ਇਉਂ ਉਲੀਕੀ ਜਾ ਸਕਦੀ ਹੈ :

(ੳ) ਇਸ ਭਾਈਚਾਰੇ ਵਿਚ ਵਿਹਲਾ ਕੋਈ ਨਹੀਂ ਰਹੇਗਾ; ਹੱਥੀਂ ਕੰਮ ਕਰਨਾ ਹਰ ਇਕ ਲਈ ਲਾਜ਼ਮੀ ਹੋਵੇਗਾ, ਭਾਵੇਂ ਉਹ ਭਾਈਚਾਰੇ ਦਾ ਮੁਖੀ ਹੀ ਕਿਉਂ ਨਾ ਹੋਵੇ। ੬

(ਅ) ਕਿਸੇ ਸੇਵਾ-ਫਲ ਦੀ ਆਸ ਤੋਂ ਬਿਨਾਂ, ਭਾਈਚਾਰੇ ਦੇ ਸਾਂਝੇ ਕੰਮਾਂ ਲਈ ਆਪਣੀ ਸੇਵਾ ਸਮਰਪਿਤ ਕਰਨੀ ਹਰ ਇਕ ਲਈ ਜ਼ਰੂਰੀ ਹੋਵੇਗੀ। ੭

(ੲ) ਆਪਣੀਆਂ ਜ਼ਰੂਰੀ ਲੋੜਾਂ ਪੂਰੀਆਂ ਕਰਨ ਲਈ ਆਪਣੀ ਕਮਾਈ ਵਰਤਣ ਦੀ ਪੂਰੀ ਪੂਰੀ ਖੁਲ੍ਹ ਹੈ, ਪਰ ਵਿਤ-ਅਨੁਸਾਰ ਸਾਂਝੀ ਗੋਲਕ ਵਿਚ ਹਿੱਸਾ ਪਾਉਣਾ ਵੀ ਇਸ ਭਾਈਚਾਰੇ ਦੀ ਜ਼ਰੂਰੀ ਸ਼ਰਤ ਹੈ। ੮

---

(੧) ਘਰਿ ਘਰਿ ਮਹਿਆ ਸਭਨਾਂ ਜੀਆਂ
ਬੋਲੀ ਅਵਰ ਤੁਮਾਰੀ ॥
ਬਸੰਤੁ ਹਿੰਡੋਲ ਮ: ੧, ਪੰਨਾ ੧੧੯੧

ਪੜ੍ਹਿਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ।
ਧਨਾਸਰੀ ਮ: ੧, ਪੰਨਾ ੬੬੩

(੨) ... ... ...
ਇਕਿ ਕਹਿ ਜਾਣਹਿ ਕਹਿਆ
ਬੁਝਹਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦੁ ਨ ਬੇਦੁ ਨ ਗੀਆ
ਰਸੁ ਰਸੁ ਕਸੁ ਨ ਜਾਣੰਤਿ ॥
ਇਕਨਾ ਸਿਧਿ ਨ ਬੁਧਿ ਨ ਅਕਲਿ
ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ
ਜਿ ਬਿਨੁ ਗੁਣ ਗਰਬੁ ਕਰੰਤਿ ॥
ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੧

(੩) ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ...
ਆਸਾ ਵਾਰ ਮ: ੧, ਪੰਨਾ ੪੭੨

(੪) ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ
—ਉਹੀ

(੫) ਬਨ ਫੂਲੇ ਮੰਝ ਬਾਰਿ—
ਤੁਖਾਰੀ ਮ: ੧, ਪੰਨਾ ੧੧੦੮
... ... ...
ਟੀਡੁ ਲਵੈ ਮੰਝਿ ਬਾਰੇ—ਉਹੀ
... ... ...
ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ।
... ... ...
ਰਤਨ ਵਿਗਾੜਿ ਵਿਗੋਏ ਕੁਤੀ
ਮੁਇਆ ਸਾਰ ਨ ਕਾਈ ॥
ਆਸਾ ਮ: ੧, ਪੰਨਾ ੩੬੦

(੬) ਗੁਰੁ ਪੀਰੁ ਸਦਾਏ ਮੰਗਣ ਜਾਇ ॥
ਤਾ ਕੈ ਮੂਲਿ ਨ ਲਗੀਐ ਪਾਇ ॥
ਸਾਰੰਗ ਵਾਰ ਮ: ੧, ਪੰਨਾ ੧੨੪੫

(੭) ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥
ਸਿਰੀ ਚਉਪਦੇ ਮ: ੧, ਪੰਨਾ ੨੬
... ... ...
ਜੇਤੇ ਜੀਅ ਤੇਤੇ ਸਭਿ ਤੇਰੇ
ਵਿਣੁ ਸੇਵਾ ਫਲੁ ਕਿਸੈ ਨਾਹੀ ।
ਆਸਾ ਮ: ੧, ਪੰਨਾ ੩੫੪

(੮) ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥
ਸਾਰੰਗ ਵਾਰ ਮ: ੧, ਪੰਨਾ ੧੨੪੫
... ... ...
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥
ਆਸਾ ਵਾਰ ਮ: ੧, ਪੰਨਾ ੪੭੨

(ਬਾਕੀ ਪੰਨਾ ੨੧ ਤੇ)

ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਪਿਛਲੀ ਲੜੀ ਲਈ ਵਰਿਆਮ ਦਾ ਨਵੰਬਰ ੧੯੮੫ ਅੰਕ ਦੇਖੋ)

## ੬ ਸਤੰਬਰ ੧੯੭੮ ਸ਼ਨੀਚਰਵਾਰ
## ਸ੍ਰੀ ਭੈਣੀ ਸਾਹਿਬ
## ਚਲਦਾ ਪਰਸੰਗ ਬਾਬਾ ਕਿਸ਼ਨ ਸਿੰਘ



ਸਤਿਗੁਰੂ ਜਗਜੀਤ ਸਿੰਘ ਜੀ

ਬਾਬਾ ਕਿਸ਼ਨ ਸਿੰਘ ਹੋਰੀਂ ਤਿੰਨ ਭਰਾ ਹਨ। ਦੋ ਛੋਟੇ ਬਾਬਾ ਹਰਨਾਮ ਸਿੰਘ (ਰੰਗਾਂ ਵੇਚਦਾ) ਅਤੇ ਮਹਾਂ ਸਿੰਘ ਮੰਡੀ ਮਲੋਟ ਵਿਚ ਵਿਸ਼ਵਕਰਮਾ ਮੰਦਰ ਵਿਚ ਰਹਿੰਦੇ ਹਨ।

ਬਾਬਾ ਕਿਸ਼ਨ ਸਿੰਘ ਨੇ ਕਿਹਾ ਹੈ ਕਿ ਉਪਕਾਰ ਸਿੰਘ ਨੂੰ ਭੈਣੀ ਸਾਹਿਬ ਤੋਂ ਅੰਮ੍ਰਿਤ ਛਕਾ ਕੇ ਚਿੱਟੇ ਕਪੜੇ ਪੁਆਕੇ ਨਾਲ ਲੈ ਜਾਣਾ ਹੈ। ਸਤਿਗੁਰੂ ਜੀ ਨੂੰ ਜਿਹੜੇ ਲਕੂ ਆਕੇ ਮਿਲੇ ਸਨ ਤਾਂ ਆਪ ਨੇ ਭਾਈ ਰਾਇ ਸਿੰਘ ਜੀ ਦੀ ਇਸ ਨਿਸ਼ਾਨੀ ਦਾ ਬੜਾ ਆਦਰ ਕੀਤਾ ਅਤੇ ਪਿਆਰ ਵੀ ਖੂਬ ਕੀਤਾ। ਬਾਬਾ ਜੀ ਨੇ ਚਰਨੀਂ ਹੱਥ ਲਾਕੇ ਆਪਣੇ ਨਾਮਧਾਰੀ ਘਰ ਆਉਣ ਤੇ ਸੌ ਸੌ ਸ਼ੁਕਰ ਕੀਤਾ।

ਜਦੋਂ ਮੈਂ ਬਾਬਾ ਜੀ ਨਾਲ ਭਾਈ ਰਾਇ ਸਿੰਘ ਦੀ ਕ੍ਰਿਆਂਵੀ ਹੋਈ ਸੰਧ ਮਰਿਆਦਾ ਨੂੰ ਨਾਮਧਾਰੀਆਂ ਵਿਚ ਅੱਜ ਤਕ ਪ੍ਰਚਲਤ ਦੱਸਿਆ ਤਾਂ ਉਹਨਾਂ ਦੀਆਂ ਅੱਖਾਂ ਡਬਡਬਾ ਗਈਆਂ ਅਤੇ ਗਲਾ ਰੁੱਧ ਗਿਆ। ਉਹਨਾਂ ਦੱਸਿਆ ਕਿ ਇਹ ਆਪ ਦਾਹੜੀ ਆਉਣ ਵੇਲੇ ਤਕ ਤੇ ਇਹਨਾਂ ਦੇ ਪਿਤਾ ਹਰੀ ਸਿੰਘ ਜੀ ਵੀ ਸੰਧ ਮਰਿਆਦਾ ਰਖਦੇ ਰਹੇ ਹਨ।

ਬਾਬਾ ਕਿਸ਼ਨ ਸਿੰਘ ਨੇ ਦੱਸਿਆ ਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਫੜ ਕੇ ਲੈ ਗਏ, ਮਲੇਰਕੋਟਲੇ ਦੇ ਵਾਕਿਆ ਬਾਅਦ ਤਾਂ ਸਿੱਖਾਂ ਵਿਚ ਆਮ ਵਿਚਾਰਿਆ ਧਾਰਿਆ ਜਾਂਦਾ ਸੀ ਕਿ ਅਸਾਂ ਅੰਗਰੇਜ਼ਾਂ ਤੋਂ ਬਦਲਾ ਲੈਣਾ ਹੈ।

ਬਾਬਾ ਕਿਸ਼ਨ ਸਿੰਘ ਦਾ ਪਿਤਾ ਭਾਈ ਹਰੀ ਸਿੰਘ ੬੦ ਸਾਲ ਦੀ ਉਮਰ ਵਿਚ ਪੂਰਾ ਹੋ ਗਿਆ। ਕਿਸ਼ਨ ਸਿੰਘ ਜੀ ਦੀਆਂ ਦੋ ਲੜਕੀਆਂ ਹਨ ਤੇ ਦੋ ਲੜਕੇ। ਛੋਟੀ ਅਮਰੀਕ ਕੌਰ ਵੱਡੀ ਅਮਰ ਕੌਰ, ਪਿੰਡ ਰੰਘੜੀਆਂ ਅਤੇ ਆਸਾ ਬੁੱਟਰ ਵਿਖੇ ਵਿਆਹੀਆਂ ਹੋਈਆਂ ਹਨ।

ਸਤਿਗੁਰੂ ਜੀ ੮ ਵਜੇ ਸਵੇਰੇ ਆਰਾਮ ਕਰਨ ਕੋਠੀ ਵਿਖੇ ਪਧਾਰੇ। ੯.੩੦ ਵਜੇ ਉਠ ਇਸ਼ਨਾਨ ਪਾਣੀ ਕਰ ਪ੍ਰਸ਼ਾਦ ਛਕਣ ਲਈ ਰੰਧੜ ਨਹਿਰ ਤੇ ਕਾਰ ਦੁਆਰਾ ਚਲੇ ਗਏ ਜਿਥੋਂ ਦੁਪਹਿਰੀਂ ਹੀ ਵਾਪਸ ਪਰਤੇ।

## ਸਿਮ੍ਰਤੀ ਮੰਦਰ ਦੀ ਉਸਾਰੀ ਪ੍ਰਗਤੀ

ਮੈਂ ਇਕ ਚੱਕਰ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦਾ ਵੀ ਲਗਾਇਆ। ਇਹ ਉਸਾਰੀ ਅਧੀਨ ਹੈ। ਇਹ ਸ: ਨਿਰਮਲ ਸਿੰਘ ਇੰਜਨੀਅਰ ਦੀ ਦੇਖ ਰੇਖ ਹੇਠ ਤਿਆਰ ਹੋ ਰਿਹਾ ਹੈ। ਅਜੇ ਤਾਂ ਇਸਦੀ ਭੌਰੀ ਸਾਹਿਬ ਵਾਲੇ ਪਾਸੇ ਦੀ ਬਾਹੀ, ਅਰਥਾਤ ਦੱਖਣੀ ਬਾਹੀ, ਦੂਸਰੀ ਅਤੇ ਤੀਸਰੀ ਛੱਤ ਵਜੋਂ ਤਿਆਰ ਹੋ ਰਹੀ ਹੈ। ਅੰਦਰ ਕਮਰਿਆਂ ਦੀ ਪਾਰਟੀਸ਼ਨ, ਬੂਹੇ ਬਾਰੀਆਂ ਦੀਆਂ ਚੁਗਾਠਾਂ ਅਤੇ ਹੋਰ ਤਿਆਰੀਆਂ ਵਿਚ ਕਾਰੀਗਰ ਰੁਝੇ ਹੋਏ ਹਨ। ਦੂਜੀ ਛੱਤ ਮੁਕੰਮਲ ਅਤੇ ਤੀਜੀ ਛੱਤ ਨਕਸ਼ੇ ਮੁਤਾਬਕ ਉਸਰ ਰਹੀ ਹੈ।

ਸ੍ਰੀ ਮਾਤਾ ਜੀ ਚੰਦ ਕੌਰ ਜੀ ਵੇਲੇ ਆਕੇ ਨਿੱਤ ਨਿਗਰਾਨੀ ਕਰਦੇ ਹਨ। ਮੇਰੇ ਪੁੱਛਣ ਤੇ ਦੱਸਿਓ ਨੇ ਕਿ ਉਸਾਰੀ ਵਿਚ ਜਦੋਂ ਕਦੀ ਦਾਸ ਏਥੇ ਆਉਂਦਾ ਅਤੇ ਲੁੜੀਂਦਾ ਸਾਮਾਨ ਪਹੁੰਚਾਉਂਦਾ ਹੁੰਦਾ ਹੈ। ਸੰਤ ਬਲਕਾਰ ਸਿੰਘ ਯੂ.ਪੀ. ਵਾਲਾ ਅੱਜ ਕੱਲ ਸ: ਨਿਰਮਲ ਸਿੰਘ ਜੀ ਦੇ ਆਦੇਸ਼ ਅਨੁਸਾਰ ਉਸਾਰੀ ਕਰਵਾਂਦਾ ਹੈ।

ਮੰਦਰ ਦੀਆਂ ਕੈਂਚੀਆਂ ਵਿਚ ਕੁਛ ਕਸਰ ਰਹਿ ਗਈ ਹੈ। ਉਨ੍ਹਾਂ ਨੂੰ ਮੁਕੰਮਲ ਕਰਨ ਲਈ ਪਲੇਟਾਂ ਲਗਾਕੇ ਵੈਲਡਿੰਗ ਕੀਤੀ ਜਾ ਰਹੀ ਹੈ। ਸ: ਗੁਰਚੈਨ ਸਿੰਘ ਹੁਰਾਂ ਨਕਸ਼ੇ ਦੀ ਉਹ ਡੀਟੇਲ ਜਦੋਂ ਸੀ ਵੇਖੀ ਜਿਸ ਕਾਰਨ ਮਗਰੋਂ ਸ: ਨਿਰਮਲ ਸਿੰਘ ਹੁਰਾਂ ਦੁਬਾਰਾ ਹਿਸਾਬ ਕਿਤਾਬ ਲਗਾਕੇ ਗੁਰਚੈਨ ਸਿੰਘ ਹੋਰਾਂ ਨੂੰ ਸਹਿਮਤ ਕੀਤਾ ਕਿ ਛੱਤ ਤੇ ਪੈਣ ਵਾਲਾ ਭਾਰ ਬਰਦਾਸ਼ਤ ਕਰਨ ਲਈ ਕੈਂਚੀਆਂ ਨੂੰ ਹੇਠੋਂ ਪਲੇਟਾਂ ਲਗਾਣ ਦੀ ਲੋੜ ਹੈ। ੬੦-੭੦ ਹਜ਼ਾਰ ਰੁਪਏ ਦਾ ਖਰਚਾ ਹੋਰ ਵਧ ਗਿਆ ਹੈ।

## ਨਵਾਂ ਕਥਾਕਾਰ

੨.੩੦ ਵਜੇ ਸੰਗੀਤਕਾਰਾਂ ਦੇ ਫਲੈਟਾਂ ਵਲ ਜਾਂਦਿਆਂ ਮੈਂ ਕਥਾ-ਸਥਾਨ ਤੇ ਵੇਖਿਆ ਅਤੇ ਸੁਣਿਆ ਕਿ ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਸਪੁੱਤਰ ਠਾਕੁਰ ਉਦੈ ਸਿੰਘ ਜੀ ਕਥਾ ਕਰ ਰਹੇ ਹਨ। ਭਾਵ, ਕਥਾ ਪੁਸਤਕ ਪੜ੍ਹ ਰਹੇ ਹਨ। ਬੜੀ ਸਾਫ਼ ਤੇ ਸ਼ੁੱਧ ਸ਼ਬਦਾਵਲੀ। ਏਥੇ ਹੀ ਮੈਨੂੰ ਸਤਿਗੁਰੂ ਜੀ ਦੇ ਦੀਦਾਰੇ ਵੀ ਹੋਏ। ਆਪ ਜੀ ਸੇਵਕ ਪੁਰਖਾਂ, ਪੰ: ਗੋਪਾਲ ਸਿੰਘ ਜੀ ਅਤੇ ੩-੪ ਸਜਣਾਂ ਨਾਲ ਆ ਰਹੇ ਸਨ। ਖੁਸ਼ੀ ਭਰੇ ਚਿਹਰੇ ਨਾਲ ਮੈਨੂੰ ਤਕ ਕਹਿਓ ਨੇ : ਛੋਟਾ ਕਾਕਾ ਹੈ! (ਭਾਵ ਛੋਟਾ ਕਾਕਾ ਕਥਾ ਪਾਠ ਕਰ ਰਿਹਾ ਹੈ।)

੩.੩੦ ਵਜੇ ਮੈਂ ਦੀਵਾਨ ਵਿਚ ਹਾਜ਼ਰ ਹੋਇਆ। ਸਾਧ ਸੰਗਤ ਬਾਹਰ ਸ਼ੈੱਡ ਹੇਠ, ਨਿੰਮ ਹੇਠ ਅਤੇ ਹਰਿਮੰਦਰ ਦੇ ਬਾਹਰਲੇ ਥੜੇ ਤਕ ਬੈਠੀ ਹੈ। ਸਫ਼ੈਦ ਦਸਤਾਰਾਂ ਦੀ ਆਭਾ ਦੂਰੋਂ ਪਸਰ ਰਹੀ ਹੈ। ਸਾਧ ਸੰਗਤ ਨਾਮ ਸਿਮਰਨ ਕਰ ਰਹੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਭਾਸ਼ਣ ਕੰਨਾਂ ਵਿਚ ਅੰਮ੍ਰਿਤ ਘੋਲ ਰਿਹਾ ਹੈ, ਦੀਵਾਨ ਦਾ ਮੁਖ ਕੇਂਦਰ ਹਰਿਮੰਦਰ ਦੇ ਅੰਦਰ ਸੀ। ਪਰ ਅੰਦਰ ਗਿਆਂ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਹੋਏ। ਹਾਂ, ਅੱਜ ਸੰਕੇਤ-ਪੱਟੀਆਂ ਥਾਂ-ਥਾਂ ਦਿਸ ਰਹੀਆਂ ਸਨ : ਜਥੇਦਾਰ, ਮਜ਼੍ਹਬੀ ਸਿੰਘ ਮਾਈਆਂ, ਰੰਗਦਾਰ ਦਸਤਾਰਾਂ ਵਾਲੇ ਆਦਿ।

੩.੫੦ ਤੇ ਉਸਤਾਦ ਹਰਭਜਨ ਸਿੰਘ (ਹਾਰਮੋਨੀਅਮ) ਗੁਰਦੇਵ ਸਿੰਘ ਸਰੋਂਦ (ਤਾਰ ਸ਼ਹਿਨਾਈ) ਦਿੱਲੀ ਵਾਲਾ ਜਥਾ ਕੀਰਤਨ ਕਰਨ ਲਈ ਮੰਗਲਾਚਰਨ ਕਰਨ ਲਗਾ। ਸੰਤ ਖਜ਼ਾਨ ਸਿੰਘ ਨੂੰ ਬੁਖਾਰ ਹੈ ਤਾਂ ਵੀ ਉਹ ਤਬਲਾਵਾਦਨ ਕਰ ਰਹੇ ਹਨ।

ਨਾਮ ਸਿਮਰਨ ਦੀ ਅਰਦਾਸ ਵੇਲੇ ਸ੍ਰੀ ਸਤਿਗੁਰੂ ਜੀ ਨਿਜ ਆਸਣ ਤੇ ਸੁਸ਼ੋਭਿਤਮਾਨ ਸਨ। ਪੰ: ਜੀ ਵਲੋਂ ਅਰਦਾਸ ਉਪਰੰਤ ਹੀ ਸ੍ਰੀ ਸਤਿਗੁਰੂ ਜੀ ਨੇ "ਬਿਸਰ ਗਈ ਸਭ ਤਾਤ ਪਰਾਈ" ਦਾ ਆਰੰਭ ਸੁਣਿਆ ਅਤੇ ਆਪ ਜੀ ਫਿਰ ਕੋਠੀ ਨੂੰ ਪ੍ਰਸਥਾਨ ਕਰ ਗਏ। ਸ੍ਰੀ ਸਤਿਗੁਰੂ ਜੀ ਨੇ ਵੱਡੀ ਐਂਡੀ ਦੀ ਬੁੱਕਲ ਮਾਰੀ ਹੋਈ ਸੀ ਅਤੇ ਆਗਿਆ ਕਰ ਪੱਖਾ ਬੰਦ ਕਰਵਾ ਦਿੱਤਾ ਸੀ। ਸਰੀਰ ਅ-ਸਵਸਥ ਜਾਪਦਾ ਹੈ।

੪.੩੦ ਹੋਏ ਤਾਂ ਦੀਵਾਨ ਦੀ ਸਮਾਪਤੀ ਉਪਰੰਤ ਚਾਹ ਸਵਾਦ ਤੇ ਪਿੰਨੀ ਰਾਈਆਂ ਪਰਚੇ ਗਏ, ਪਿਛਲੇ ਦਿਨੀਂ ਸੁਰਗਵਾਸ ਹੋਏ ਸ: ਕਰਮ ਸਿੰਘ ਨਮਿਤ ਪਾਠ ਦਾ ਭੋਗ ਪੈਣਾ ਸੀ। ਪੌਣਾ ਘੰਟਾ ਪਿਛੋਂ ਵਾਪਸੀ ਹੋ ਗਈ।

## ਠਾਕਰ ਜੀ ਦੇ ਡੇਰੇ

ਰਾਤੀਂ ੭ ਕੁ ਵਜੇ ਠਾਕੁਰ ਦਲੀਪ ਸਿੰਘ ਜੀ ਵਲੋਂ ਮਿਲਣ ਦਾ ਸੁਨੇਹਾ ਮਿਲਿਆ। ਉਨ੍ਹਾਂ ਦੇ ਕਮਰੇ ਵਲ ਗਿਆ ਤਾਂ ਅਨ੍ਹੇਰੇ ਆਲੇ ਦੁਆਲੇ ਵਿਚ ਨਿਤਨੇਮ ਕਰਦੇ ਮਹਾਰਾਜ ਬੀਰ ਸਿੰਘ ਜੀ ਟਹਿਲਦੇ ਮਿਲੇ। ਉਨ੍ਹਾਂ ਅਰਦਾਸ ਕੀਤੀ। ਮੇਰੇ ਪੁੱਛਣ ਤੇ ਆਪ ਨੇ ਦੱਸਿਆ : "ਬਿਹਤਰ ਹਾਂ ਪਹਿਲਾਂ ਤੋਂ, ਪਰ ਸਤਿਗੁਰੂ ਜੀ ਦੀ ਸਿਹਤ ਕੁਝ ਢਿੱਲੀ ਹੈ। ਨਮਸਕਾਰ ਕਰਕੇ ਮੁੜ ਆਓ।" ਮੈਂ ਦੱਸਿਆ ਕਿ ਠਾਕੁਰ ਜੀ ਵੱਲ ਜਾ ਰਿਹਾ ਹਾਂ ਕੇਵਲ ਨਮਸਕਾਰ ਹਿਤ ਸਤਿਗੁਰੂ ਜੀ ਨੂੰ 'ਡਿਸਟਰਬ' ਨਹੀਂ ਕਰਾਂਗਾ।

ਠਾਕਰ ਜੀ ਕੋਲ ਗਿਆ ਤਾਂ ਏਥੇ ਸ: ਹਰਵਿੰਦਰ ਸਿੰਘ ਹੰਸਪਾਲ ਵੀ ਮਿਲ ਪਏ। ਇਹ ਅੱਜ ਹੀ ਕਿਸੇ ਸਮੇਂ ਆਏ ਸਨ। ਕਹਿਣ ਲਗੇ: ਸਤਿਗੁਰਾਂ ਪਾਸ ਰਲ ਕੇ ਚਲਦੇ ਹਾਂ। ਜ਼ਰਾ ਏਥੇ ੧੯੭੨ ਦੀਆਂ ਓਲੰਪਿਕ ਦੀਆਂ ਖੇਡਾਂ ਵੇਖ ਲਓ। ਠਾਕਰ ਜੀ ਨੈਚਰੋਪੈਥੀ ਦੇ ਪੈਕ ਲਈ ਆਪਣੇ ਮੰਜੇ ਤੇ ਲੇਟ ਗਏ। ਸੇਵਕ ਬਸੰਤ ਸਿੰਘ ਵਾਸਦਾ ਨੇ ਗਿੱਲੀ ਚੱਦਰ ਵਿਚ ਪਹਿਲਾਂ ਤੇ ਫੇਰ ਉਸ ਨੂੰ ਸੁੱਕੇ ਕਪੜਿਆਂ ਨਾਲ ਵਲ੍ਹੇਟ ਕੇ ਠਾਕਰ ਜੀ ਨੂੰ ਪੈਕ ਕਰ ਦਿਤਾ।

ਠਾਕਰ ਦਲੀਪ ਸਿੰਘ ਜੀ ਦੇ ਚਿਹਰੇ ਤੇ ਜੋ ਲਾਲ-ਲਾਲ ਦਾਗ ਉਭਰ ਆਏ ਸਨ ਤੇ ਜਿਨ੍ਹਾਂ ਕਾਰਨ ਦਾੜ੍ਹੀ ਦੇ ਕੁਝ ਵਾਲ ਚਿਟੇ ਹੋ ਗਏ ਸਨ, ਉਹਨਾਂ ਨੂੰ ਤਸੱਲੀ ਸੀ ਕਿ ਹੁਣ ਉਸ ਹਾਲਤ ਨੂੰ ਮੋੜਾ ਪੈ ਗਿਆ ਹੈ। ਵਾਲ ਵੀ ਕੁਝ ਕਾਲੇ ਹੋ ਗਏ ਹਨ। ਠਾਕਰ ਜੀ ਡਾ: ਤ੍ਰਿਲੋਕ ਸਿੰਘ ਤੋਂ ਕੁਦਰਤੀ ਇਲਾਜ ਕਰਵਾ ਰਹੇ ਹਨ। ਮੈਨੂੰ ਵੀ ਠਾਕਰ ਜੀ ਦੇ ਚਿਹਰੇ ਦੀ ਰੰਗਤ ਵਿਚ ਕੁਛ ਫ਼ਰਕ ਲਗਾ।

ਜਦ ਮੈਂ ਠਾਕਰ ਜੀ ਦੀ ਖਿਲਾੜੀ ਟੀਮ ਦੀਆਂ 'ਸਤਿਜੁਗ' ਵਿਚ ਪੜ੍ਹੀਆਂ ਸਫਲਤਾਵਾਂ ਤੇ ਵਧਾਈ ਦਿਤੀ ਤਾਂ ਕਹਿਣ ਲਗੇ: ਮੈਂ ਤਾਂ ਤੁਹਾਨੂੰ ਵਧਾਈ ਦੇਣੀ ਸੀ। ਤੁਸਾਂ ਪਹਿਲ ਕਰ ਦਿਤੀ। (ਟੀਮ ਦੀ ਸਫਲਤਾ ਤੇ ਫੇਰ ਲਿਖਾਂਗਾ)

### ਡਿਸਟਰਬ ਨਹੀਂ ਕੀਤਾ

੭.੩੦ ਵਜੇ ਸ: ਹੰਸਪਾਲ ਸਤਿਗੁਰਾਂ ਵਲ ਗਿਆ ਤਾਂ ਮੈਨੂੰ ਵੀ 'ਆ ਜਾਣ' ਦੀ ਆਗਿਆ ਮਿਲ ਗਈ। ਅੰਦਰ ਜਾਂਦਿਆਂ ਹੀ, ਸਤਿਗੁਰੂ ਜੀ ਆਪਣੇ ਕਮਰੇ ਵਿਚ ਇਕ ਪਾਸੇ ਵਿਛੇ ਬੈਂਚ ਉਤੇ ਨਜ਼ਰ ਪਏ। ਹੇਠਾਂ ਵਿਛੇ ਫ਼ਰਸ਼ ਤੇ ਸ: ਅਵਤਾਰ ਸਿੰਘ ਸ਼ੱਕਰ, ਡਾ: ਹਰਿਦਾਸ ਮੱਲ ਕਟਾਣੀ, ਸ: ਹੰਸਪਾਲ, ਬਿਸਤਰੇ ਦੇ ਨਾਲ ਲਗਕੇ ਬੈਠੇ ਠਾਕਰ ਉਦੈ ਸਿੰਘ ਜੀ, ਪੁਆਂਦੀ ਵਲ ਸੰਤ ਮਹਿੰਦਰ ਸਿੰਘ ਪੁਰਬਾ, ਸ: ਬਲਦੇਵ ਸਿੰਘ ਸ਼ੰਕਰ, ਸ: ਸੁਰਿੰਦਰ ਸਿੰਘ ਲੁਧਿਆਣਾ ਤੇ ਇਕ ਅਧ ਹੋਰ ਸੱਜਣ ਬੈਠੇ ਸਨ। ਮੈਂ ਵੀ ਜਾ ਬੈਠਾ।

ਸਤਿਗੁਰੂ ਜੀ ਨੇ ਆਪਣੇ ਲੱਕ ਦੀ ਖੱਬੀ ਪਾਸੋਂ ਥਰਮਾਮੀਟਰ ਕੱਢਿਆ। ਡਾਕਟਰ ਨੇ ਪੜ੍ਹਿਆ। ਦੱਸਿਆ ੧੦੧ ਬੁਖਾਰ ਹੈ। ਸਤਿਗੁਰਾਂ ਟਣਕਦੀ ਆਵਾਜ਼ ਵਿਚ ਬਚਨ ਕੀਤਾ: ਬੁਖਾਰ ਤਾਂ ਦੋ ਦਿਨ ਪਹਿਲਾ ਤੋਂ ਹੀ ਹੈ, ਪਰ ਮੈਂ ਕਿਹਾ ਦੱਸ ਦਿਤਾ ਤਾਂ ਇਹਨਾਂ ਮੈਨੂੰ ਜਮਨਾ ਨਗਰ ਸੰਤ ਨਿਹਚਲ ਸਿੰਘ ਜੀ ਦੇ ਭੋਗ ਤੇ ਨਹੀਂ ਜਾਣ ਦੇਣਾ।



ਠਾਕਰ ਦਲੀਪ ਸਿੰਘ ਜੀ

"ਹੋਰ ਕਿੰਨਾ ਚਿਰ ਰਹੇਗਾ ਬੁਖਾਰ ਨਾਲ?" ਮੈਂ ਪੁਛਿਆ।

"ਕਲ ਨੂੰ ਮੁਕੰਮਲ ਅਰਾਮ।" ਡਾ: ਹਰਿਦਾਸ ਤੁਰਤ ਬੋਲਿਆ।

ਸਤਿਗੁਰੂ ਜੀ ਨਿਕੇ ਮੋਟੇ ਵਿਨੋਦ ਭਰੇ ਬਚਨ ਕਰਦੇ ਰਹੇ। ਪੰਜਾਹ ਕੁ ਮਿੰਟਾਂ ਪਿਛੋਂ ਡਾ: ਤ੍ਰਿਲੋਕ ਸਿੰਘ ਵੀ ਆ ਗਏ, ਇਕਹਿਰੇ ਤੇ ਸੁਡੌਲ ਸਰੀਰ ਦੇ ਮਾਲਿਕ। ਨਮਸਕਾਰ ਕੀਤੀਓ ਨੇ ਤਾਂ ਸਤਿਗੁਰੂ ਜੀ ਨੇ ਕਿਹਾ: ਵੇਖੋ ਖਾਂ ਭਲਾ ਮੁੜ੍ਹਕਾ ਆਇਆ ਹੈ ਕਿ ਨਹੀਂ, ਉਹਨਾਂ ਮੁਸਕਰਾਹਟ ਤੇ ਕੋਮਲ ਹੋਣ ਦੀ ਹਜ਼ੂਰ ਦੀਆਂ ਪਿੰਡਲੀਆਂ ਨੂੰ ਹੱਥ ਲਾਕੇ ਦੱਸਿਆ: ਠੀਕ ਹੈ ਜੀ, ਆ ਗਿਐ ਮੁੜ੍ਹਕਾ।

ਸਤਿਗੁਰੂ ਜੀ ਨੇ ਮੇਰੀ ਦਿਲਦਾਰੀ ਲਈ ਇਕ ਪਿਛਲੀ ਘਟਨਾ ਯਾਦ ਕਰਵਾਈ: ਕਵੀ ਹੁਰਾਂ ਨੂੰ ਵੀ ਉਦੋਂ ਹੀ ਮਾਤਾ ਨਿਕਲੀ ਸੀ ਜਦੋਂ ਛੋਟੇ ਹੁੰਦਿਆਂ ਮੈਨੂੰ ਨਿਕਲੀ ਸੀ।

"ਆਪ ਤੋਂ ਵਿਹਲੀ ਹੋ ਕੇ ਹੀ ਮੇਰੇ ਵਲ ਆਈ ਸੀ।" ਮੈਂ ਕਿਹਾ ਤੇ ਕੋਲ ਬੈਠੇ ਸਾਰੇ ਹੱਸ ਪਏ।

ਕਿਸੇ ਨੇ ਕਿਹਾ: "ਤਾਂ ਫਿਰ ਬੁਖਾਰ ਵੀ ਆਇਆ ਲਓ!"

ਮੈਂ ਤੁਰਤ ਆਖਿਆ: ਸਵੇਰ ਤੋਂ ਹੀ ਕੁਨੀਨ ਦੀ ਭਾਲ ਵਿਚ ਹਾਂ ਤਾਕਿ ਇਸ ਵਾਤਾਵਰਣ ਦਾ ਅਸਰ ਨਾ ਕਬੂਲਿਆ ਜਾ ਸਕੇ।

ਸਤਿਗੁਰੂ ਜੀ ਨੇ ਡਾ: ਹਰਿਦਾਸ ਮੱਲ ਨੂੰ ਆਦੇਸ਼

ਕੀਤਾ : ਕਵੀ ਹੁਰਾਂ ਨੂੰ ਕੁਨੀਨ ਦਿਓ। ਬਲਦੇਵ ਸਿੰਘ ਸੇਵਕ ਨੂੰ ਹੁਕਮ ਦਿਤਾ : ਤੂੰ ਦੁੱਧ ਲੈ ਆ ਕਵੀ ਜੀ ਲਈ। ਸੰਤ ਤਰਲੋਕ ਸਿੰਘ ਸਕੱਤਰ ਵੀ ਕੋਲ ਖਲੋਤਾ ਸੀ। ਉਸ ਕਿਹਾ : ਗੁਰੂ ਕਿ ਜਰਾ ਦੇਰ ਨਾਲ।

"ਸਤਿਗੁਰੂ ਜੀ ਦੇ ਕਥਨ ਦਾ ਮਤਲਬ ਸਮਝ ਲਓ।"

੮ ਵਜੇ ਸਨ ਕਿ ਸੇਠ ਤ੍ਰਿਲੋਕ ਸਿੰਘ ਹੁਰੀਂ ਵੀ ਅੰਦਰ ਆ ਪੁੱਜੇ। ਇਹ ਹੁਣੇ ਹੀ ਦਿੱਲੀਓਂ ਜੀਂਦ ਵਾਲੇ ਪਾਸੇ ਦੀ ਹੋ ਕੇ ਆਏ ਸਨ। "ਰਾਹ ਵਿਚ ੪ ਘੰਟੇ ਗੱਡੀ ਖਰਾਬ ਵੀ ਰਹੀ" ਇਹਨਾਂ ਕਿਹਾ ਤੇ ਢੱਠੇ ਹੋਏ ਗੁਰ ਚਰਨਾਂ ਦਾ ਬਾਅਦਬ ਸਪਰਸ਼ ਕਰਕੇ ਸਾਡੇ ਪਾਸ ਆ ਬੈਠੇ। ਸਤਿਗੁਰੂ ਜੀ ਨੇ ਇਹਨਾਂ ਦੀ ਸੁਖ ਅਨੰਦ ਪੁਛੀ। ਸੇਠ ਜੀ ਬੋਲੇ : ਬਾਹਰ ਭਾਟੀਆ (ਰਾਜਿੰਦਰ ਸਿੰਘ) ਜੀ ਵੀ ਆਏ ਹੋਏ ਹਨ।

ਅੰਦਰ ਆਉਣ ਦੀ ਆਗਿਆ ਹੋ ਗਈ। ਕਾਲੀ ਪੱਗ ਚਿੱਟਾ ਕੁੜਤਾ ਪਜਾਮਾ ਧਾਰੀ ਉਹ ਅੰਦਰ ਲੰਘੇ। ਸਤਿਗੁਰੂ ਜੀ ਦੀਆਂ ਪਿੰਡਲੀਆਂ ਵਲ ਹੱਥ ਪਸਾਰ ਕੇ, ਜਾਲੀ ਵਿਚ ਦੀ ਨਮਸਕਾਰ ਕੀਤੀ। ਸਤਿਗੁਰਾਂ ਪਰਵਾਰਕ ਸੁਖ ਸਾਂਦ ਜਾਣੀ। ਵਿਸ਼ੇਸ਼ਕਰ ਉਨ੍ਹਾਂ ਦੇ ਅਮਰੀਕਾ ਵਿਚਲੇ ਪੁੱਤਰ ਬਾਰੇ ਪੁਛਿਆ। ਭਾਟੀਆ : ਸਭ ਆਪ ਦੀ ਕਿਰਪਾ ਹੈ। ਆਪਦੀ ਅਸ਼ੀਰਵਾਦ ਨਾਲ ਉਹ ਚੜ੍ਹਦੀ ਕਲਾ ਵਿਚ ਹੈ।

ਸਤਿਗੁਰੂ ਜੀ ਨੇ ਪਿਆਂ-ਪਿਆਂ ਹੀ ਸਾਨੂੰ ਸਭ ਨੂੰ ਅਪਣਾ ਜਮਨਾ ਨਗਰ ਦਾ ਅਨੁਭਵ ਸੁਣਾਇਆ ਕਿ ਕਿਵੇਂ ਉਹ 'ਹੌਰ ਤਰ੍ਹਾਂ' ਦੇ ਮਾਹੌਲ ਵਿਚ ਘਿਰ ਗਏ।

ਛੇਤੀ ਹੀ ਸੇਠ ਹੁਰਾਂ ਤੇ ਭਾਟੀਆ ਨੇ ਆਗਿਆ ਲੈ ਲਈ। ਅਸ ਉਠੇ ਤਾਂ ਅਸਾਂ ਵੀ ਕਮਰਾ ਖਾਲੀ ਕਰ ਦਿਤਾ। ਸਤਿਗੁਰੂ ਜੀ ਨੇ ਅੰਮ੍ਰਿਤ ਵੇਲੇ ੨.੩੦ ਉਠ ਕੇ ਇਸ਼ਨਾਨ ਆਦਿ ਕਰਨਾ ਸੀ।

ਤਾਲਾਬ ਦੇ ਪਾਸ, ਦਰੱਖਤਾਂ ਹੇਠ ਸੰਤ ਪ੍ਰੀਤਮ ਸਿੰਘ ਜਥੇਦਾਰ, ਹਾਂਸਪੁਰ ਦਾ ਚੌਂਕੇ ਦਾ ਦੀਵਾਨ ਸਜ ਰਿਹਾ ਸੀ। ਸਰੋਤੇ ਹੌਲੀ ਹੌਲੀ ਇਕੱਤਰ ਹੁੰਦੇ ਜਾ ਰਹੇ ਸਨ।

## ਪ੍ਰਚਾਰ ਪ੍ਰਗਤੀ

ਹਨੇਰੇ ਜਿਹੇ ਵਿਚ ਟਹਿਲਦਿਆਂ ਸੂਬਾ ਮੇਲਾ ਸਿੰਘ ਜੀ ਮਿਲ ਪਏ। ਮੈਂ ਉਨ੍ਹਾਂ ਤੋਂ ਪੰਥਕ ਸਰਗਰਮੀਆਂ ਬਾਰੇ ਪੁਛਿਆ ਉਨ੍ਹਾਂ ਦੱਸਿਆ : ਮੇਰੀ ਪਰਚਾਰ ਬਾਰੇ ਡਿਊਟੀ ਸੀ। ਆਰੰਭ ਵਿਚ ਪਿੰਡ ਰੰਡੇ ਜ਼ਿਲਾ ਫੀਰੋਜ਼ਪੁਰ ਵਿਚ ਮੇਲਾ ਕੀਤਾ ਗਿਆ ਅੰਤਿਮ ਦਿਨ ਸ੍ਰੀ ਸਤਿਗੁਰੂ ਜੀ ਨੇ (੧੨-੮-੭੮) ਦਰਸ਼ਨ ਦਿਤੇ। ਛੇ ਦਿਨ ਦਾ ਇਹ ਮੇਲਾ ਸਫਲਤਾ ਨਾਲ ਪਰਵਾਨ ਚੜ੍ਹਿਆ। ਛੇ ਜਥੇਦਾਰਾਂ ਲਗਾਤਾਰ ਦਰਸ਼ਨ ਦੇ ਕੇ ਦੀਵਾਨ ਲਾਕੇ ਖੁਸ਼ੀਆਂ ਪ੍ਰਾਪਤ ਕੀਤੀਆਂ : ਜਥੇਦਾਰ ਨਿਰੰਜਨ ਸਿੰਘ ਕੱਕੜ, ਜਥੇਦਾਰ ਦਲੀਪ ਸਿੰਘ ਸੰਤ ਨਗਰ ਅਤੇ ਪੰਡਿਤ ਗੋਪਾਲ ਸਿੰਘ ਜੀ ਆਦਿ ਦਾ ਇਲਾਕੇ ਤੇ ਚੰਗਾ ਪ੍ਰਭਾਵ ਪਿਆ। ਦਿੱਲਗ ਵੱਸੋ ਕਏ ਤੇ ਨਵੇਂ ਸਿੰਘ ਤਿਆਰ ਹੋਏ। ਦੂਜੇ ਅਸੀਂ ਤਰਨ ਤਾਰਨ ਵਿਚ ਹਰ ਮੱਸਿਆ ਮਨਾਣ ਦਾ ਪ੍ਰੋਗਰਾਮ ਬਣਾਇਆ ਹੈ। ਹੁਣ ਅਸੀਂ ਦੂਜੀ ਮੱਸਿਆ ਲਾਕੇ ਆਏ ਹਾਂ। ਪਹਿਲੀ ਮੱਸਿਆ ਸਮੇਂ ਸੰਤ ਪ੍ਰੀਤਮ ਸਿੰਘ ਹਾਂਸਪੁਰੀ, ਜਥੇਦਾਰ ਸੇਵਾ ਸਿੰਘ ਜਗਾਧਰੀ ਅਤੇ ਮੈਨੂੰ ਵੀ ਦੀਵਾਨ ਲਾਉਣ ਦਾ ਅਵਸਰ ਮਿਲਿਆ। ਪਹਿਲੀ ਵਾਰ ਹਾਜ਼ਰੀ ਕੋਈ ਵੱਡੀ ਨਹੀਂ ਸੀ। ਦੂਜੀ ਵਾਰ ਦਾ ਦੀਵਾਨ ਤਾਂ ਬਹੁਤ ਸਾਰੇ ਲੋਕਾਂ ਨੇ ਪਰਕਰਮਾਂ ਵਿਚ ਹੀ ਖਲੋਕੇ ਸੁਣਿਆ। ਜਥੇਦਾਰ ਸੇਵਾ ਸਿੰਘ ਸੰਤ ਨਗਰ, ਬਾਬਾ ਛਿੰਦਾ ਜੀ ਮਹਾਦੇ ਵਾਲੇ ਜਥੇਦਾਰ ਵੀ ਬਹੁਤ ਪ੍ਰਭਾਵ ਭਰੇ ਰਹੇ, ੧੭ ਆਦਮੀ ਭਜਨ ਪੁਛ ਕੇ ਨਾਮਧਾਰੀ ਬਣੇ।

ਠਾਕਰ ਦਲੀਪ ਸਿੰਘ ਜੀ ਦਾ ਉਤਸ਼ਾਹ ਨਵੇਂ ਜਥੇਦਾਰ ਬਣਾਨ ਦਾ ਹੈ। ਮੇਲਾ ਸਿੰਘ ਜੀ ਦੀ ਸਲਾਹ ਹੈ ਕਿ ੧੬ ਸਾਲ ਦੇ ਬੱਚੇ ਹੀ ਇਸ ਕੰਮ ਲਈ ਚੰਗੇ ਰਹਿਣਗੇ।

ਸੂਬਾ ਮੇਲਾ ਸਿੰਘ ਜੀ ਨੇ ਇਹ ਵੀ ਦਸਿਆ ਕਿ ਮਹਾਨ ਸੰਤ ਕਰਮ ਸਿੰਘ ਜੀ ਹਿੰਮਤਪੁਰੇ ਵਾਲਿਆਂ ਨਮਿਤ ਹਰ ਸਾਲ ਮੇਲਾ ਹੁੰਦਾ ਹੈ। ਇਸ ਵਾਰ ਉਚੇਚਿਆਂ ਜਥੇਦਾਰ ਸੇਵਾ ਸਿੰਘ ਸੰਤ ਨਗਰ, ਜਥੇਦਾਰ ਨਿਰੰਜਨ ਸਿੰਘ ਕੱਕੜ ਭੈਣੀ ਸਾਹਿਬ ਵਿਚੋਂ ਜਥਾ ਲੈ ਕੇ ਗਏ ਸਨ ਤੇ ਇਹਨਾਂ ਦੀ ਇਕ ਭਰਵਾਂ ਦੀਵਾਨ ਲਗਾਇਆ ਸੀ। ਇਕ ਉਠਦਾ ਜਥੇਦਾਰ ਕਿਰਪਾਲ ਪੱਟੀ (ਮਰਹੂਮ) ਦਾ ਸੰਤ ਦਸਵਿੰਦਰ ਸਿੰਘ ਦੀ ਸਹਿਯੋਗੀ ਸੀ। ਕਾਫੀ ਹਜ਼ਾਰ ਤਕ ਦੀ ਗਿਣਤੀ ਵਿਚ ਸਰੋਤੇ ਸਨ। ਸੂਬਾ ਦਿਆਲ ਸਿੰਘ ਜੀ ਅਤੇ ਗੁਰਦਾਸੀ ਦਾਸ ਨੇ ਵੀ ਹਿੰਮਤਪੁਰੇ ਹੋਈਆਂ ਸੇਵਕਾਂ ਲਾਈਆਂ ਅਪਣੀ ਜਥੇਬੰਦੀ ਨਾਲ। ਅਖੀਰਲੇ ਦਿਨ ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ੧੮ ਆਦਮੀਆਂ ਏਥੇ ਵੀ ਭਜਨ ਪੁੱਛ ਕੇ ਨਾਮਧਾਰੀਆਂ ਦਾ ਸਾਥ ਕਬੂਲਿਆ।

## ਗੰਨ ਫੈਕਟਰੀ ਦੀ ਗੱਲ

ਮੈਂ ਸੰਤ ਨਿਰੰਜਨ ਸਿੰਘ ਨਗਰ ਸਪੁੱਤਰ ਸੂਬਾ ਦਸੌਂਧਾ

ਸਿੰਘ ਨਥਾਣ ਵਾਲਿਆਂ ਦੇ ਕਮਰੇ ਵਿਚ ਬੈਠਾ ਸਾਂ ਕਿ ਸ: ਅਪਾਰ ਸਿੰਘ ਬੀੜ ਵਾਲੇ ਵੀ ਆ ਬੈਠੇ। ਇਨ੍ਹਾਂ ਨੂੰ ਮੈਂ ਸ: ਸਾਧਾ ਸਿੰਘ-ਕਰਤਾਰ ਸਿੰਘ ਜੰਮੂ ਵਾਲਿਆਂ ਦੇ ਕੇਸ ਬਾਰੇ ਪੁਛਿਆ। ਉਹਨਾਂ ਦਸਿਆ: ਦੋਹਾਂ ਭਰਾਵਾਂ ਦਾ ਜੰਮੂ ਵਿਚ ਬੰਨ ਫੈਕਟਰੀ ਦੀ ਭਾਈਵਾਲੀ ਬਾਰੇ ਮਤਭੇਦ ਸੀ। ਸੰਤ ਕਰਤਾਰ ਸਿੰਘ ਹਰਾਂ ਸਤਿਗੁਰਾਂ ਪਾਸ ਅਰਜ ਕੀਤੀ: ਸੱਚੇ ਪਾਤਸ਼ਾਹ ਜੀ ਸਾਨੂੰ ਇਸ ਤਰ੍ਹਾਂ ਉਜੜਣੋਂ ਬਚਾਓ। ਸਤਿਗੁਰੂ ਜੀ ਨੇ ਸੂਬਾ ਮੇਲਾ ਸਿੰਘ ਜੀ, ਸੰਤ ਮਹਿੰਦਰ ਸਿੰਘ ਜੀ ੧੭-ਓ, ਬੀਕਾਨੇਰ ਵਾਲਿਆਂ ਤੋਂ ਮੈਨੂੰ ਹੁਕਮ ਕੀਤਾ ਕੇਸ ਸਮਝ ਕੇ ਫੈਸਲਾ ਦੇਣ ਲਈ। ਅਸਾਂ ਤਿੰਨ ਚਾਰ ਘੰਟੇ ਲਾਏ। ਉਹ ਸਿੰਘ ਵੀ ਸਮਝਦਾਰ ਸਨ। ਉਹਨਾਂ ਨੂੰ ਸਾਡੀ ਗੱਲ ਦੀ ਸਮਝ ਆ ਗਈ। ਉਹਨਾਂ ਨੇੜਲਾ ਕੀਤੀ। ਅਸਾਂ ਤਿੰਨਾਂ ਦਿਨਾਂ ਦੀ ਮੁਹਲਤ ਮੰਗੀ ਹੈ, ਤਦ ਤਕ ਉਨ੍ਹਾਂ ਨੂੰ ਫੈਸਲਾ ਦੇ ਦਿਤਾ ਜਾਵੇਗਾ।

## ੧੦ ਸਤੰਬਰ ੧੯੭੮ ਐਤਵਾਰ
## ਸ੍ਰੀ ਭੈਣੀ ਸਾਹਿਬ

### ਅੱਸੂ ਦੇ ਮੇਲੇ ਦੇ ਦਿਨ

ਸਵੇਰੇ ੫-੩੦ ਵਜੇ ਤਕ ਮੈਂ ਵੀ ਆਸਾ ਦੀ ਵਾਰ ਦੇ ਕੀਰਤਨ ਵਿਚ ਪਹੁੰਚ ਗਿਆ। ੪.੩੦ ਤੋਂ ਕੀਰਤਨ ਹੋ ਰਿਹਾ ਹੈ। ਵਾਰ ਦੇ ਛੰਤ ਦਾ ਕੀਰਤਨ ਹੈ। ਲੁਹਾਰਾਂ ਵਾਲੇ ਸਿੰਘ ਕੀਰਤਨ ਕਰ ਰਹੇ ਹਨ। ਆਗੂ ਹਨ ਸੰਤ ਕ੍ਰਿਪਾਲ ਸਿੰਘ ਅਤੇ ਅਮਰੀਕ ਸਿੰਘ (ਹਾਰਮੋਨੀਅਮ)। ਸੁਰਾਂ ਉੱਚੀਆਂ ਤੋਂ ਉੱਚੀਆਂ ਹੋ ਰਹੀਆਂ ਹਨ। ੧੦ ਕੁ ਸਿੰਘ ਪਿਛੇ ਬੋਲ ਰਹੇ ਹਨ।

ਸੂਰਜ ਦਾ ਰਥ ਅਜੇ ਆਕਾਸ਼ ਤੇ ਉਤਰਿਆ ਨਹੀਂ। ਪ੍ਰਭਾਤ ਦੀ ਲਾਲੀ ਨੇ ਏਨਾ ਕੁ ਚਾਨਣ ਕਰ ਦਿਤਾ ਹੈ ਕਿ ਮੈਂ ਦੁਆਲੇ ਵੇਖ ਸਕਾਂ। ਸਫੈਦ ਬਸਤਰਾਂ ਵਿਚ ਨਾਮਧਾਰੀ ਸਿੰਘ ਹੱਥੀਂ ਮਾਲਾ ਫੜੀ, ਕੀਰਤਨ ਸੁਣਦਿਆਂ ਭਜਨ ਕਰ ਰਹੇ ਹਨ। ਇਕ ਤਰਤੀਬ ਨਾਲ, ਆਉਣ ਵਾਲਿਆਂ ਨੂੰ, ਬੈਠਾਇਆ ਜਾ ਰਿਹਾ ਹੈ।

ਸ੍ਰੀ ਸਤਿਗੁਰੂ ਜੀ ਭਾਵੇਂ ਰਾਤ ਤਕ ਬੁਖਾਰ ਨੂੰ ਵੀ ਪਿਆਰਦੇ ਰਹੇ ਹਨ ਪਰ ਸਤਿਗੁਰੂ ਹਨ ਨਾ, ਮਰਿਆਦਾ ਅਨੁਸਾਰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਦੀਵਾਨ ਵਿਚ ਦਰਸ਼ਨ ਦਿੰਦਿਆਂ ਨਿਜੀ ਨਿਤਨੇਮ ਵੀ ਨਾਲ ਨਾਲ ਕਰ ਰਹੇ ਹਨ। ਭਾਰੀ ਚੰਦਰ ਓਢੀ ਹੋਈ ਹੈ। ਚਰੰਮਣ ਚੰਦੋਏ ਹੇਠ ਬਿਰਾਜਮਾਨ ਹਨ। ਇਸਤਰੀ ਪੁਰਸ਼ ਸ਼ਰਧਾ ਅਤੇ ਸਮਰਥਾ ਮੁਤਾਬਕ ਭੇਟਾ ਧਰ ਕੇ ਸਤਿਗੁਰੂ ਜੀ ਦੇ ਸਨਮੁਖ ਨਮਸਕਾਰਾਂ ਕਰ ਰਹੇ ਹਨ। ਪੌਣੇ ਛੇ ਵਜੇ ਤਕ ਮਹਾਰਾਜ ਜੀ ਅਤੇ ਠਾਕਰ ਜੀ ਵੀ ਪਹੁੰਚ ਗਏ ਹਨ।

ਮੈਂ ਸਤਿਗੁਰੂ ਜੀ ਤੋਂ ਸੇਵਾ ਪ੍ਰਾਪਤ ਦੇ ਪੰਕਤੀਆਂ ਦੇ ਸਜਣਾਂ ਦੇ ਨਾਂ ਨੋਟ ਕਰਦਾ ਹਾਂ: ਸੇਠ ਤ੍ਰਿਲੋਕ ਸਿੰਘ (ਜੋੜੀ ਕਰਦਿਆਂ), ਮਹੰਤ ਆਤਮਾ ਸਿੰਘ ਸਨਖਤਾ ਸੰਪਾਦਕ ਸਤਿਜੁਗ, ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ, ਸ੍ਰੀ ਰਣਧੀਰ ਸਿੰਘ, ਸੰਤ ਗੁਲਜ਼ਾਰ ਸਿੰਘ, ਸ: ਅਵਤਾਰ ਸਿੰਘ ਡੱਬਰ, ਮਹਾਰਾਜ ਜੀ, ਪੰ: ਗੋਪਾਲ ਸਿੰਘ (੩-੪ ਦਿਨ ਇਹ ਵੀ ਬੁਖਾਰ ਅਧੀਨ ਰਹੇ ਹਨ), ਸਕੱਤਰ ਸੰਤ ਤਰਸੇਮ ਸਿੰਘ, ਮਸਤਾਨਾ ਹਰਦੇਵ ਸਿੰਘ, ਸੰਗੀਤ ਸਿਖਦੇ ਬੱਚੇ, ਠਾਕੁਰ ਦਲੀਪ ਸਿੰਘ ਜੀ, ਲੇਖਕ, ਹਜ਼ੂਰੀ ਸੇਵਕ ਮਹਿੰਦਰ ਸਿੰਘ ਪ੍ਰੂਰਬਾ।

੬ ਵਜ ਗਏ ਹਨ। ਸਤਿਗੁਰਾਂ ਨਿਜੀ ਨਿਤਨੇਮ ਦੀ ਅਰਦਾਸ ਕੀਤੀ ਹੈ। ਸਾਰੀ ਸੰਗਤ ਦੇ ਸਤਿਗੁਰੂ ਜੀ ਦੇ ਸਤਿਕਾਰ ਵਿਚ ਹੱਥ ਜੁੜ ਗਏ ਹਨ। ਸਿਰ ਝੁਕ ਗਿਆ ਹੈ। ਦੀਵਾਨ ਵਿਚ ਕਈ ਸਿੰਘਾਂ ਨੇ ਗੁਟਕੇ ਖੋਲ੍ਹ ਲਏ ਹਨ। ਚੰਡੀ ਦੀ ਵਾਰ ਦਾ ਪਾਠ ਸ਼ੁਰੂ ਹੋ ਗਿਆ ਹੈ। ਹਰ ਕੋਈ ਅਪਣਾ ਅਪਣਾ ਪਾਠ ਕਰ ਰਿਹਾ ਹੈ। ਸ੍ਰੀ ਸਤਿਗੁਰੂ ਜੀ ਨੇ ਇਹ ਪਾਠ ਕਦੇ ਖੁੰਝਣ ਨਹੀਂ ਦਿਤਾ। ਸਨੁਖਾ ਵਾਤਾਵਰਣ ਦੇਂਦੀ ਹੈ।

ਪੰਜ ਮਿੰਟ ਤਕ ਕੀਰਤਨ ਦੀ ਸਮਾਪਤੀ ਹੋ ਗਈ ਹੈ। ਪੰ: ਗੋਪਾਲ ਸਿੰਘ ਜੀ ਨੇ ਅਰਦਾਸ ਕੀਤੀ ਹੈ। ਇਕ ਬੀਬੀ ਦੀ ਦੇਹ ਅਰੋਗਤਾ ਦੂਜੀ ਦੇ ਮੁਕਦਮੇ ਵਿਚ ਫਤਹ ਦੀ ਮੰਗ ਕੀਤੀ ਗਈ ਹੈ। ਆਕਾਸ਼ ਵਿਚ ਬੱਦਲ ਛਾਏ ਹੋਏ ਹਨ।

ਮੇਲੇ ਵਿਚ ਪ੍ਰਬੰਧ ਬਾਰੇ ਪੰ: ਜੀ ਨੇ ਕੁਛ ਅਰਜ਼ਾਂ ਕੀਤੀਆਂ ਹਨ:

— ਅੱਜ ਸੰਤ ਨੇਹ ਸਿੰਘ ਭਰੋਲਿਆਂ ਵਾਲੇ ਅਤੇ ਸੰਤ ਬਹਾਦਰ ਸਿੰਘ ਨੇ ਹੱਲੇ ਦੇ ਦੀਵਾਨ ਲਾਏ ਹਨ। ੯ ਤੋਂ ੧ ਵਜੇ ਤਕ ਕੀਰਤਨ ਹੋਵੇਗਾ।

—ਪੰਜ ਪੌੜੀਆਂ ਦਾ ਜ਼ਰੂਰ ਧਿਆਨ ਰਖਿਆ ਜਾਵੇ

ਜੰਗਲ ਜਾਣ ਸਮੇਂ : ਪਸਿੰਤੇ, ਪੌਣ, ਪਾਣੀ, ਪਵਿਤਰਤਾ ਤੇ ਪਰਦਾ। ਇਹ ਪੰਡਿਤ ਜੀ ਦੇ ਵਿਦਿਆ ਗੁਰੂ ਪੰਡਿਤ ਜਗਤ ਸਿੰਘ ਜੀ ਪੰਨੂ ਵਾਲਿਆਂ ਦਾ ਫਾਰਮੂਲਾ ਹੈ।

### ਦੁਸ਼ਮਣ ਤੋਂ ਡਰ ਕੇ ਨਹੀਂ ਰਹਿਣਾ

ਸਮਾਪਤੀ ਤੇ ਸਤਿਗੁਰੂ ਜੀ ਤੇਜੀ ਨਾਲ ਉਠੇ ਤੇ ਡੇਰੇ ਵਲ ਨੂੰ ਹੋ ਤੁਰੇ। ਮੈਂ ਵੀ ਪਿੱਛਾ ਤਾਂ ਕੀਤਾ ਪਰ ਡੇਰੇ ਦੇ ਅੰਦਰ ਹੋਣ ਤੋਂ ਪਹਿਲਾਂ ਮਸਾਂ ਹੀ ਮਿਲ ਸਕਿਆ। ਸਨਿਮਰ ਪੁੱਛਿਆ : ਆਪ ਜੀ ਦੀ ਸਿਹਤ ?

"ਠੀਕ ਹੈ। ਸਤਿਗੁਰਾਂ ਦੀ ਕ੍ਰਿਪਾ ਹੈ।"

'ਆਪ ਜੀ ਨੇ ਦੁਸ਼ਮਣ ਦੀ ਪਰਵਾਹ ਨਹੀਂ ਕੀਤੀ !"

"ਅਸਲ ਗੱਲ ਇਹ ਹੈ ਕਿ ਦੁਸ਼ਮਣ ਤੋਂ ਡਰ ਕੇ ਬਹਿ ਜਾਣਾ ਕਮਜ਼ੋਰੀ ਹੈ। ਉਸ ਨਾਲ ਸੰਘਰਸ਼ ਕਰਨਾ ਤੇ ਮੋਰਚੇ ਉਤੇ ਡਟੇ ਰਹਿਣਾ ਹੀ ਵਰਿਆਮਗੀ ਹੈ।

ਮੈਂ ਸਰਦਲ ਤੋਂ ਹੀ ਵਿਦਾ ਕਰਕੇ ਪਰਤ ਆਇਆ।

### ਮਾਸਟਰ ਮੋਹਣ ਸਿੰਘ ਧੌਣ ਭੰਨ

ਅੱਜ ਮਾਸਟਰ ਧੌਣ ਭੰਨ ਅਰਥਾਤ ਮੋਹਣ ਸਿੰਘ ਜੀ ਨੂੰ ਵੀ ਮਿਲਣ ਦਾ ਇਤਫਾਕ ਹੋ ਗਿਆ। ਇਹ ਸਮਾਂ ਸਾਨੂੰ ਬਚਪਨ ਤੋਂ ਹੀ ਪ੍ਰਭਾਵਤ ਕਰਦਾ ਆਇਆ ਸੀ। ਸੋਹਣੀ ਚਿੱਟੀ ਦਸਤਾਰ ਸਜਾਣੀ, ਧਾਰਮਕ ਸ਼ਖ਼ਸੀਅਤ, ਛਵੇਂ ਨਾਮਧਾਰੀ ਪਰਿਵਾਰ ਨਾਲ ਰਹਿਣਾ ਸਾਡੀ ਦਿਲਚਸਪੀ ਦਾ ਕਾਰਨ ਬਣਿਆ ਰਹਿੰਦਾ ਸੀ। ਅੱਜ ਇਹ ੭੮ ਸਾਲਾਂ ਦਾ ਹੈ। ਪਿਛਲੇ ਦਿਨੀਂ ਇਹਦੀ ਵਿਸ਼ੇਸ਼ ਸੇਵਾ ਸੰਭਾਲ ਲਈ ਸ੍ਰੀ ਸਤਿਗੁਰੂ ਜੀ, ਦਿੱਲੀਓਂ ਇਹਦੇ ਘਰੋਂ, ਭੈਣੀ ਸਾਹਿਬ ਲੈ ਆਏ ਸਨ। ਮੈਂ ਵੇਖਿਆ ਹੈ ਕਿ ਵੈਸੇ ੩੦ ਤੋਂ ੪੦ ਬਿਰਧ ਬੜੀ ਸੁਖਾਵੀਂ ਜਿੰਦਗੀ ਬਤੀਤ ਕਰ ਰਹੇ ਹਨ ਜਿਨ੍ਹਾਂ ਦੀ ਪਰਵਾਰ ਵਿਚ ਲੋੜ ਨਹੀਂ, ਜਾਂ ਜੋ ਅਪੁਛੇ ਰਹਿੰਦੇ ਹਨ ਜਾਂ ਜਿਨ੍ਹਾਂ ਨੂੰ ਸਾਧ ਸੰਗਤ ਪਿਆਰੀ ਲਗਦੀ ਹੈ।

ਮਾ: ਮੋਹਣ ਸਿੰਘ ਧੌਣ ਭੰਨ ਦੀ ਸੇਵਾ ਤੇ ਇਕ ਹੋਰ ਨੌਜਵਾਨ ਤਾਇਨਾਤ ਸੀ। ਮੋਹਣ ਸਿੰਘ ਜੀ ਨਾਲ ਗੱਲਬਾਤ ਕਰਦਿਆਂ ਜੋ ਕੁਝ ਮਾਲੂਮ ਹੋਇਆ ਉਹ ਨਿਮਨ-ਅੰਕਤ ਹੈ।

### ਪਰਵਾਰਕ

ਮਾ: ਮੋਹਣ ਸਿੰਘ ਜੀ ਦੀ ਮਾਤਾ ਦਾ ਨਾਮ ਹੈ ਬੀਬੀ ਈਸਰ ਕੌਰ ਅਤੇ ਪਿਤਾ ਦਾ ਨਾਮ ਸੀ, ਸ: ਜਵਾਹਰ ਸਿੰਘ। ਕਿੱਲ ਇਹਨਾਂ ਦਾ ਪਿੰਡ ਹੈ ਜ਼ਿ: ਸਿਆਲਕੋਟ ਵਿਚਲਾ। ੧੧ ਸਾਲ ਦੀ ਉਮਰੇ ਇਹਨਾਂ ਨੂੰ ਭਜਨ ਦਸਿਆ ਮਹਾਰਾਜ ਗੁਰਦਿਆਲ ਸਿੰਘ ਜੀ ਨੇ। ਉਦੋਂ ਤੋਂ ਹੀ ਇਹ ਨਾਮਧਾਰੀ ਦਰਬਾਰ ਅਤੇ ਡਾਕਟਰਾਂ ਨਾਲ ਨੌਕਰੀ ਅਤੇ ਸਾਧ ਸੰਗਤ ਦੀ ਸੇਵਾ ਕਰਦੇ ਰਹੇ ਹਨ। ਕਰੀਬ ੨੩-੨੫ ਸਾਲ ਇਹਨਾਂ ਸ: ਆਤਮਾ ਸਿੰਘ ਰਈਸ ਆਜ਼ਮ ਰਾਵਲਪਿੰਡੀ ਪਾਸ ਵੀ ਗੁਜ਼ਾਰੇ ਹਨ।

### ਧੌਣ ਭੰਨ ਕਿਉਂ ?

ਮੇਰੇ ਪੁੱਛਣ ਤੇ ਕਿ ਤੁਸੀਂ 'ਧੌਣ ਭੰਨ' ਕਿਵੇਂ ਹੋ ? ਮਾਸਟਰ ਜੀ ਨੇ ਦਸਿਆ ਕਿ ੧੯-੨੦ ਸਾਲ ਦੀ ਉਮਰੇ ਇਹ ਸ੍ਰੀ ਭੈਣੀ ਸਾਹਿਬ ਵਿਚ ਟੀਚਰ ਸਨ। ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਪੰਜਾਬੀ ਸਕੂਲ ਖੋਲ੍ਹਿਆ ਹੋਇਆ ਸੀ। ਇਕ ਮਸਤ ਪ੍ਰਤਾਪ ਸਿੰਘ ਨਾਂ ਦਾ ਵੀ ਛੋਟੇ ਬੱਚਿਆਂ ਨੂੰ ਪੜ੍ਹਾਉਂਦਾ ਸੀ। ਉਸ ਦੀ ਪੱਗ ਟੇਢੀ ਸੀ ਇਹਨਾਂ ਦੀ ਸਿੱਧੀ ਦਸਤਾਰ ਸੀ। ਇਹਨਾਂ ਉਸ ਨੂੰ ਤਿੰਨ ਗੱਲਾਂ ਕਹੀਆਂ : (ੳ) ਪਹਿਲੀ ਇਹ ਕਿ ਸਤਿਗੁਰਾਂ ਦੇ ਅਦਬ ਵਜੋਂ ਇਹ ਆਪਣਾ ਨਾਂ ਬਦਲ ਲਵੇ, (ਅ) ਦੂਜੀ ਕਿ ਦਸਤਾਰ ਸਿੱਧੀ ਬੰਨ੍ਹਿਆ ਕਰੇ ਤੇ (ੲ) ਤੀਜੀ ਕਿ ਜਿਨ੍ਹਾਂ ਬੱਚਿਆਂ ਦੀ ਸਿੱਧੀ ਦਸਤਾਰ ਹੋਵੇ ਉਨ੍ਹਾਂ ਨੂੰ ਪੁੱਠੀ ਮਤ ਨਾ ਦਿਆ ਕਰੇ।

ਗੱਲਾਂ ਭਾਵੇਂ ਚੰਗੀਆਂ ਸਨ ਪਰ ਉਹ ਅਪਣੇ ਆਪ ਨੂੰ ਪਰਮੁਖ ਮੰਨਦਾ ਸੀ। ਉਸ ਨੇ ਕਿਹਾ : ਜੇ ਤੂੰ ਪੜ੍ਹਾਉਣਾ ਹੈ ਤਾਂ ਚੂੰ-ਚਾਂ ਨਾ ਕਰ। ਮੇਰੇ ਨਾਲ ਅੜ ਨਾ। ਅਤੇ ਮੈਨੂੰ ਉਪਦੇਸ਼ ਨਾ ਦੇ। ਇਹ ਮਾਸਟਰ ਉਹਨੀਂ ਦਿਨੀਂ ੪੦/— ਤਨਖਾਹ ਲਿਆ ਕਰਦਾ ਸੀ ਤੇ ਮੋਹਣ ਸਿੰਘ ਜੀ ਅਵੈਤਨਿਕ ਸੇਵਾ ਕਰਦੇ ਸਨ। ਕੁਝ ਲੋਕਾਂ ਵਲੋਂ ਹੱਲਾਸ਼ੇਰੀ ਮਿਲ ਗਈ। ਇਕ ਦਿਨ ਫਿਰ ਕਿਸੇ ਏਸੇ ਪ੍ਰਸੰਗ ਵਿਚ ਗੱਲ ਚਲੀ ਤਾਂ ਮੋਹਣ ਸਿੰਘ ਦੂਹਾਂ ਬੜੀ ਫੁਰਤੀ ਨਾਲ ਨਕਾਲੋਂ ਫੜ ਕੇ ਉਸ ਨੂੰ ਜ਼ਮੀਨ ਤੇ ਦੇ ਮਾਰਿਆ। ਦੂਜੇ ਮਾਸਟਰ ਦੀ ਧੌਣ ਦਾ ਵਲ ਨਿਕਲ ਗਿਆ। ਰੋ ਉਠਿਆ : ਮਾਸਟਰ ਨੇ ਮੇਰੀ ਧੌਣ ਭੰਨ ਦਿਤੀ, ਮਾਸਟਰ ਨੇ ਧੌਣ ਭੰਨ ਦਿਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਸ਼ਕਾਇਤ ਗਈ ਤਾਂ ਉਹਨਾਂ ਹੁਕਮ ਕੀਤਾ : ਲਿਆਓ ਧੌਣ ਭੰਨ ਨੂੰ।

ਤਦ ਤੋਂ ਹੀ ਇਹਨਾਂ ਦੀ ਅੱਲ 'ਮਾਸਟਰ ਧੌਣ ਭੰਨ' ਪੈ ਗਈ।

ਧੌਣ ਭੰਨ ਜੀ ਨੇ ੧੯੧੯-੨੦ ਦੀ ਇਕ ਘਟਨਾ ਹੋਰ ਸੁਣਾਈ :

## ਠੀਕਰੀ ਨਹੀਂ ਅੰਬ

ਅਸੀਂ ਰੋਪੜ ਨਹਿਰ ਤੇ ਗਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੂਬਾ ਗੁਰਬਖਸ਼ ਸਿੰਘ ਦੌਲਤਵਾਲਾ, ਸ: ਮਹਿੰਗਾ ਸਿੰਘ ਅਤੇ ਭਾਈ ਵਜ਼ੀਰ ਸਿੰਘ ਹੁਰੀਂ ਸਨ। ਨਹਿਰ ਕੰਢੇ ਖਲੋ ਕੇ ਨਹਿਰ ਦੇ ਪਾਣੀ ਵਿਚ ਠੀਕਰਾਂ ਰੋੜ੍ਹਨ ਦੀ ਗੱਲ ਚੱਲ ਪਈ। ਮੈਨੂੰ ਕਹਿਣ ਲਗੇ, ਤੂੰ ਵੀ ਠੀਕਰ ਚਲਾ। ਮੈਂ ਕਿਹਾ: ਇਹ ਨਹਿਰ ਕੀ, ਏਦੂੰ ਅੱਧੀ ਹੋਰ ਵੀ ਨਾਲ ਹੋਵੇ ਤਾਂ ਵੀ ਮੇਰੀ ਠੀਕਰ ਪਾਰ ਕਰ ਜਾਵੇਗੀ। ਹੋਰ ਨਾਲ ਦੇ ਲਗੇ ਠੀਕਰਾਂ ਚਲਾਣ ਨਾ ਤਰ ਕੇ ਪਾਰ ਜਾਣ ਨਾ ਚਲਾਇਆਂ ਵੀ ਪਹੁੰਚਣ। ਰਾਹ ਵਿਚ ਹੀ ਖਤਮ ਹੋ ਜਾਣ। ਮੈਂ ਕਿਹਾ, ਹਲਕੀ ਠੀਕਰ ਦੀ ਗੱਲ ਹੀ ਛਡੋ, ਮੈਂ ਅੰਬ ਹੀ ਪਾਰ ਸੁੱਟ ਦਿਆਂਗਾ। ਅੰਬਾਂ ਦਾ ਮੌਸਮ ਸੀ। ਮੈਂ ਇਕ ਅੰਬ ਲਿਆ ਤੇ ਜਿਉਂ ਫੜ ਕੇ ਚਲਾਇਆ ਪਰਲੇ ਪਾਰ ਪੁਚਾ ਦਿਤਾ। ਸਭ ਨੇ ਵੇਖਿਆ ਕਿ ਅੰਬ ਕੰਢਿਉਂ ਵੀ ਪਰ੍ਹਾਂ ਦੂਰ ਜਾ ਡਿੱਗਾ ਸੀ। ਸਤਿਗੁਰਾਂ ਪਹਿਲਾਂ ਹੀ ਇਹਨਾਂ ਸਿੰਘਾਂ ਨੂੰ ਦਸ ਦਿਤਾ ਸੀ ਕਿ ਇਹਦੇ ਨਾਲ ਜ਼ਿਦ ਨਾ, ਇਹਦੀ ਪ੍ਰੈਕਟਿਸ ਹੈ। ਤੁਸੀਂ ਮੁਕਾਬਲਾ ਨਹੀਂ ਕਰ ਸਕਦੇ।

ਅਸਾਂ ਨਾਲ ਕਿਸ਼ਤੀ ਵੀ ਲਿਆਂਦੀ ਹੋਈ ਸੀ। ਪ੍ਰਬੰਧ ਨਾਲ ਸਾਡੇ ਸਾਰਿਆਂ ਦੇ ਵਿਚ ਬੈਠਿਆਂ ਅਤੇ ਆਪੂੰ ਹੀ ਚਲਾਂਦਿਆਂ ਅੱਧ ਵਿਚਾਲੇ ਜਾ ਕੇ ਕਿਸ਼ਤੀ ਉਲਟ ਗਈ। ੧੫ ਫੁਟ ਡੂੰਘੇ ਪਾਣੀ ਵਿਚ ਏਨੀ ਭਿਆਨਕ ਵਾਰਦਾਤ! ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਆਦੇਸ਼ ਦਿਤਾ: ਤਰ ਕੇ ਪਾਰ ਹੋ ਜਾਓ, ਘਬਰਾਇਓ ਨਾ। ਮੈਂ ਆਪ ਤਾਂ ਕਿਸ਼ਤੀ ਨੂੰ ਸਿੱਧਾ ਕਰਕੇ ਤੇ ਇਸਦੇ ਵਿਚ ਬੈਠ ਕੇ ਹੀ ਆਵਾਂਗਾ। ਸਤਿਗੁਰੂ ਜੀ ਨੇ ਟੁੱਭੀ ਲਗਾ ਕੇ ਕਿਸ਼ਤੀ ਸਿੱਧੀ ਕੀਤੀ, ਵਿਚਲੇ ਪਾਣੀ ਨੂੰ ਜੋ ਥੋੜਾ ਬਹੁਤਾ ਰਹਿ ਗਿਆ, ਕੱਢਕੇ ਵਿਚ ਆਪ ਬੈਠਕੇ ਦੂਜੇ ਪਾਸੇ ਆਣ ਲਗੇ। ਏਨਾ ਬੱਲ ਤਾਂ ਸਤਿਗੁਰੂ ਜੀ ਦਾ ਸੁਭਾਵਕ ਹੀ ਸੀ।

## ਰਾਵਲ ਪਿੰਡੀ ਨੂੰ

ਮਾ: ਸੋਹਣ ਸਿੰਘ ਜੀ ਆਪਣੇ ਰਣਵਰੀਏ ਦੀ ਸੰਗਤ ਨਾਲ ਨਾਮਧਾਰੀ ਬਣੇ। ਸ: ਵਧਾਵਾ ਸਿੰਘ ਭੁਪਾਲ ਵਾਲਾ (ਲਾਇਲਪੁਰ) ਇਹਨਾਂ ਦਾ ਰਣਵਰੀਆ ਸੀ। ਇਹਨਾਂ ਦਾ ਜਨਮ ਸ਼ੇਖੂਪੁਰ ਹੋਇਆ ਪਰ ਪਲੇ ਇਹ ਲਾਇਲਪੁਰ ਤੇ ਪੜ੍ਹੇ ਵੀ ਏਥੇ ਹੀ। ਦਸਵੀਂ ਪੜ੍ਹਨ ਲਈ ਰਾਵਲ ਪਿੰਡੀ ਜਾ ਦਾਖਲ ਹੋਏ। ਉਹਨਾਂ ਕਿਹਾ: ਏਥੇ ਮੈਨੂੰ ਸ: ਆਤਮਾ ਸਿੰਘ ਡਾਇਰੈਕਟਰ ਸ: ਬੂਟਾ ਸਿੰਘ ਦਾ ਲੜਕਾ ਨਾਲ ਲੈ ਗਿਆ। ਉਸੇ ਦੀ ਪ੍ਰੇਰਨਾ ਨਾਲ ਮੈਂ ਖਾਲਸਾ ਹਾਈ ਸਕੂਲ ਰਾਵਲ ਪਿੰਡੀ ਵਿਚ ਦਾਖਲ ਹੋਇਆ।

ਲਾਇਲਪੁਰ ਵਿਚ ਸ: ਸੰਤੋਖ ਸਿੰਘ 'ਵਿਦਿਆਰਥੀ' ਵੀ ਮੇਰਾ ਕਲਾਸ ਫੈਲੋ ਸੀ। ਮੈਨੂੰ ਕਿਹਾ ਕਰਦਾ ਸੀ ਕਿ ਤੈਨੂੰ ਗਰਮੀਆਂ ਦੀਆਂ ਛੁਟੀਆਂ ਵਿਚ ਕਿਸ਼ਨਗੜ੍ਹ ਲੈ ਚਲਾਂਗੇ। (ਇਸ ਨੂੰ ਪਿੰਡੀ ਬੂਟਾ ਸਿੰਘ ਵੀ ਕਿਹਾ ਜਾਂਦਾ ਸੀ)। ਉਥੇ ਤੈਨੂੰ ਰਾਇਬਹਾਦਰ ਦੇ ਪੁਤਰ ਨਾਲ ਜਾਣੂ ਕਰਵਾਵਾਂਗਾ। ਸਾਂਗਲੇ ਪਾਸ ਇਹਨਾਂ ਦੇ ੪੦ ਮੁਰਬੇ ਸਨ। ਗਰਮੀਆਂ ਦੀਆਂ ਛੁਟੀਆਂ ਵਿਚ ਮੈਨੂੰ ਵਿਦਿਆਰਥੀ ਨਾਲ ਲੈ ਗਿਆ। ਸ: ਆਤਮਾ ਸਿੰਘ ਵੀ ਤੀਜੇ ਚੌਥੇ ਦਿਨ ਉਥੇ ਪਹੁੰਚ ਜਾਂਦੇ। ਉਸ ਨੂੰ ਹਾਕੀ ਤੇ ਕ੍ਰਿਕਟ ਦਾ ਬਹੁਤ ਸ਼ੌਕ ਸੀ। ਉਸ ਨੇ ਮੇਰੀ ਹਾਕੀ ਤੇ ਕ੍ਰਿਕਟ ਵੀ ਵੇਖੀ। ਮੁਹਿਆ ਗਿਆ। ਕਹਿਓ ਸੂ: ਤੂੰ ਰਾਵਲ ਪਿੰਡੀ ਚਲ ਸਕਦੈਂ? ਮੇਰੇ ਨਾਲ ਰਿਹਾ ਕਰੇਂਗਾ? ਮੈਂ ਕਿਹਾ: ਚਲਾ ਤੇ ਜਾਵਾਂ ਤੇ ਨਾਲ ਵੀ ਰਹਿ ਲਵਾਂ ਪਰ ਹੋਇਆ ਲਾਇਲਪੁਰ ਵਿਚ ਮੈਂ ਦਸਵੀਂ ਦਾ ਦਾਖਲਾ ਲੈ ਲਿਆ ਹੈ। ਸ: ਆਤਮਾ ਸਿੰਘ ਨੇ ਮੇਰੇ ਦਾਖਲੇ ਦਾ ਜ਼ਿੰਮਾ ਲੈ ਲਿਆ ਤੇ ਮੈਂ ਰਾਵਲ ਪਿੰਡੀ ਆ ਗਿਆ।

## ਬੋਰਡਿੰਗ ਵਿਚ ਸ਼ਕਤੀ ਸੰਚਾਰ

ਰਾਵਲ ਪਿੰਡੀ ਦੇ ਸਿਖ ਲੜਕੇ ਬੜੇ ਕਮਜ਼ੋਰ ਦਿਲ ਸਨ। ਮੈਂ ਬੋਰਡਿੰਗ ਵਿਚ ਰਹਿ ਗਿਆ ਪਰ ਕੋਈ ਸਟੂਡੈਂਟ ਉਥੇ ਰਾਤ ਰਹਿਣ ਨਾ ਆਇਆ। ਮੁਸਲਮਾਨ, ਸਿਖ ਵਿਦਿਆਰਥੀਆਂ ਦੇ ਕਪੜੇ, ਸਾਮਾਨ ਆਦਿ ਚੁੱਕ-ਚੁਰਾ ਲੈਂਦੇ ਅਤੇ ਪਰੇਸ਼ਾਨ ਕਰਦੇ। ਸ਼ਹਿਰ ਦੀ ਵਸੋਂ ਵਿਚ ੯੬ ਫੀਸਦੀ ਮੁਸਲਮਾਨ ਸਨ। ਹਿੰਦੂ ਸਿਖ ਸਾਰੇ ਹੀ ੪ ਫੀਸਦੀ। ਸ: ਆਤਮਾ ਸਿੰਘ ਮੇਰੇ ਬੋਰਡਿੰਗ 'ਚ ਰਹਿ ਸਕਣ ਤੋਂ ਡਰਦੇ ਸੀ। ਮੈਂ ਉਹਨਾਂ ਨੂੰ ਸਮਝਾਇਆ ਕਿ ਮੈਨੂੰ ਇਕ ਬੰਦੂਕ ਦੇ ਦਿਓ ਤੇ ਮੇਰੇ ਖਾਣੇ ਦਾ ਪ੍ਰਬੰਧ ਕਰ ਦਿਓ ਫੇਰ ਵੇਖਣਾ ਖਾਲਸਾ ਕੱਲਾ ਹੀ ਕਿਵੇਂ ਡਟਦਾ ਹੈ। ਮੇਰੀ ਮੰਗ ਪੂਰੀ ਕੀਤੀ ਗਈ।

ਅਗਲੇ ਦਿਨ ਮੈਂ ਸਕੂਲ ਦੇ ਹੈੱਡ ਮਾਸਟਰ ਸੁੰਦਰ ਸਿੰਘ ਜੀ ਨੂੰ ਮਨਾਇਆ ਕਿ ਉਹ ਮੈਨੂੰ ਵਿਦਿਆਰਥੀਆਂ ਅਗੇ ਬੋਲਣ ਦਾ ਵਕਤ ਦੇਣ। ਅਗਲੇਰੇ ਦਿਨ ਮੈਂ ਵਿਦਿਆਰਥੀਆਂ ਦੇ ਸਾਹਵੇਂ ਤਕਰੀਰ ਦੇਣ ਲਈ ਖੜਾ ਸਾਂ। ਮੈਂ ਨਾਮਧਾਰੀ ਜਾਂ ਆਪਣੇ ਵਿਚਾਰ ਵਿਦਿਆਰਥੀਆਂ ਨੂੰ ਦੱਸ ਕੇ ਪੁਛਿਆ: ਤੁਸੀਂ ਸ਼ੇਰਾਂ ਦੇ ਪੁੱਤਰ ਹੋ। ਸ਼ੇਰ ਹੀ ਬਣੋ। ਕੋਈ

ਤੁਹਾਡਾ ਕੱਖ ਨਹੀਂ ਵਿਗਾੜ ਸਕਦਾ। ਤੁਸੀਂ ਇਹਨਾਂ ਤੋਂ ਡਰਦੇ ਬੋਰਡਿੰਗ ਵਿਚ ਨਹੀਂ ਆਉਂਦੇ—ਪਰ ਮੈਂ ਕੱਲਾ ਹੀ ਗੁਰੂ ਦੇ ਆਸਰੇ ਡਟਿਆ ਖੜਾ ਹਾਂ।

ਮੇਰੀ ਹੱਲਾ ਸ਼ੇਰੀ ਨਾਲ ਰਾਤੀਂ ਬੋਰਡਿੰਗ ਵਿਚ ਕਾਫੀ ਬੱਚੇ ਆ ਗਏ। ਲੋਹਾਂ ਗਰਮ ਹੋ ਗਈਆਂ। ਦਾਲੇ ਗੜਕਣ ਲਗੇ ਅਤੇ ਚਹਿਲ ਪਹਿਲ ਹੋ ਗਈ। ਸਕੂਲ ਵੱਸ ਪਿਆ। ਇਕ ਨਾਮਧਾਰੀ ਸਟੂਡੈਂਟ ਦੀ ਦਲੇਰੀ ਨਾਲ ਰਾਵਲ ਪਿੰਡੀ ਦਾ ਖਾਲਸਾ ਸਕੂਲ ਟਹਿਕ ਉਠਿਆ।

## ਕਦੇ ਕਦੇ ਕੁਟਣਾ ਵੀ...

ਸਾਡੇ ਸਕੂਲ ਵਿਚ ਇਕ ਮਾਸਟਰ ਬਾਰੂ ਸਿੰਘ ਹੁੰਦਾ ਸੀ। ਉਹਦਾ ਪਿੰਡ ਸੀ ਖਿਤਾਂਵਲੀ, ਕੁਰਾਲੀ ਦੇ ਪਾਸ। ਉਸ ਨੂੰ ਮੈਂ ਪੁੱਛਿਆ: ਇਕ ਤਕੜੇ ਮੁੰਡਿਆਂ ਦੀ ਪਾਰਟੀ ਬਣਾਈਏ ਤੇ ਜਿਹੜੇ ਮੁੰਡੇ ਚੋਰੀ ਚਕਾਰੀ ਕਰਦੇ ਹਨ ਤੇ ਹਿੰਦੂ ਸਿਖ ਮੁੰਡਿਆਂ ਨੂੰ ਬੇਵਜਾਹ ਤੰਗ ਕਰਦੇ ਹਨ ਉਹਨਾਂ ਨੂੰ ਕੁੱਟ ਕਢਿਆ ਕਰੀਏ। ਉਹ ਮੰਨ ਗਿਆ ਤਾਂ ਅਸਾਂ ਇਕ ਛੁਤਲੀ ਜਥਾ ਤਿਆਰ ਕਰ ਲਿਆ। ਰਾਤ ਨੂੰ ਜੋ ਤਾਂਗੇ ਪਿੰਡੀਓਂ ਸਕੂਲ ਇਹਾਤੇ ਵਿਚ ਖੜੇ ਕਰਦੇ ਤੇ ਰਾਤੀਂ ਅੱਧੀ ਰਾਤੀਂ ਤਾਂਗੇ ਲੈ ਜਾ ਕੇ ਦੁਨਿਆਂ ਨੂੰ ਲੁਟਦੇ ਸਨ, ਅਸਾਂ ਮੌਕੇ ਤੇ ਹੀ ਫੜਕੇ ਕੁਟਣੇ ਸ਼ੁਰੂ ਕਰ ਦਿਤੇ। ਦਿਨਾਂ ਵਿਚ ਹੀ ਸਾਡਾ ਪੈਰਾਂ ਜੰਮ ਗਿਆ।

ਮਾਸਟਰ ਚੰਦ ਭੰਨ ਜੀ ਰਉਂ ਵਿਚ ਸਨ, ਮੈਂ ਵੀ ਉਨ੍ਹਾਂ ਦਾ ਪੁਰਾਣਾ ਜਾਣਕਾਰ ਤੇ ਕਦਰਦਾਨ ਸਾਂ, ਜੋ ਮੈਨੂੰ ਸ਼ਰੋਤਾ ਰੂਪ ਵਿਚ ਵੇਖ ਕੇ ਉਹਨਾਂ ਦੀਆਂ ਯਾਦਾਂ ਦੇ ਸਾਗਰ ਵਿਚ ਘਟਨਾਵਾਂ ਦੀਆਂ ਮਣਕੀਆਂ ਉਤਰ ਉਤਰ ਆਉਣ ਲਗੀਆਂ। ਚੰਦ ਭੰਨ ਜੀ ਅਗੇ ਬੋਲੇ: ਮੁਸਲਿਮ ਸਕੂਲਾਂ ਨਾਲ ਸਾਡੇ ਖਾਲਸਾ ਸਕੂਲ ਦੇ ਦੋਸਤਾਨਾ ਮੈਚ ਹੋਇਆ ਕਰਦੇ ਸਨ। ਮੈਂ ਖੇਡਾਂ ਵਿਚ ਕਾਫੀ ਤਕੜਾ ਸਾਂ। ਮੇਰੀ ਖੁਰਾਕ ਵੀ ਕਾਫੀ ਤਕੜੀ ਸੀ। ਸ: ਆਤਮਾ ਸਿੰਘ ਨੇ ਹਲਵਾਈ ਮਿਹਰ ਸਿੰਘ ਨੂੰ ਕਹਿ ਰਖਿਆ ਸੀ ਸੰਦਰ ਸਿੰਘ ਜਿੰਨਾ ਦੁੱਧ ਪੀਵੇ ਇਹਨੂੰ ਦੇ ਦਿਆ ਕਰ, ਮਹੀਨੇ ਪਿਛੋਂ ਬਿੱਲ ਮੇਰੇ ਪਾਸੋਂ ਲੈ ਲਿਆ ਕਰ। ੧੯੨੧-੨੨ ਵਿਚ ਹੀ ਮੈਂ ਆਮ ਆਦਮੀਆਂ ਜਿੰਨਾ ਗੋਲਾ ਤਾਂ ਆਪਣੇ ਪੈਰ ਤੇ ਗੋਲਾ ਰਖ ਕੇ ਸੁੱਟ ਲਿਆ ਕਰਦਾ ਸਾਂ। ਹੱਥ ਨਾਲ ਤਾਂ ੩੫ ਫੁਟ ਤਕ ਵੀ ਗੋਲਾ ਚਲਾ ਮਾਰਦਾ ਸਾਂ।

## ਸ: ਆਤਮਾ ਸਿੰਘ ਦੀ ਸਿਆਣਪ

ਬਿਰਧ ਨੇ ਗੱਲ ਜਾਰੀ ਰਖੀ: ਮੁਸਲਮਾਨਾਂ ਵਿਚ ਮੇਰਾ ਚਰਚਾ ਸੀ। ਉਹਨਾਂ ਨੇ ਵੇਖਿਆ ਕਿ ਪੰਜਾਬ ਵਿਚੋਂ ਆਏ ਜਵਾਨ ਮੁੰਡੇ ਨੇ ਸਿੱਖਾਂ-ਹਿੰਦੂਆਂ ਦੇ ਹੌਸਲੇ ਬੁਲੰਦ ਕਰ ਦਿਤੇ ਹਨ। ਉਹਨਾਂ 'ਚੋਂ ਕੁਝ ਖਚਰਨ ਵਾਲੇ ਲੋਕਾਂ ਨੇ ਸਲਾਹ ਕੀਤੀ ਕਿ ਇਸ ਨੂੰ ਗੋਲੀ ਨਾਲ ਹੀ ਉਡਾ ਦੇਈਏ। ਇਸ ਸਮੇਂ ਰਾਵਲ ਪਿੰਡੀ ਵਿਚ ਮੁਕਾਬਲੇ ਦੇ ਮੈਚ ਹੋਣੇ ਸਨ। ਖੁਸਕ ਨਿਕਲਦੀ ਨਿਕਲ ਪਈ। ਕਿਉਂਕਿ ਸਾਡੀ ਵਿਰੋਧਤਾ ਮੁਸਲਮਾਨਾਂ ਨਾਲ ਨਹੀਂ ਸੀ, ਇਹਨਾਂ 'ਚੋਂ ਸਿਆਸਤੀ ਕਰਨ ਵਾਲੇ ਅਤੇ ਗੁੰਡੇ ਅਨਸਰ ਨਾਲ ਹੀ ਸਾਡਾ ਟਾਕਰਾ ਰਹਿੰਦਾ ਸੀ—ਸੋ ਕਿਸੇ ਅਛੇ ਮੁਸਲਿਮ ਨੇ ਗੱਲ ਸਰਦਾਰ ਆਤਮਾ ਸਿੰਘ ਤਕ ਵੀ ਪੁਜਾ ਦਿਤੀ।

ਸਰਦਾਰ ਆਤਮਾ ਸਿੰਘ ਨੇ ਡਿਪਟੀ ਕਮਿਸ਼ਨਰ ਰਾਵਲ ਪਿੰਡੀ ਨੂੰ ਆਪਣੇ ਪਿਤਾ ਵਾਲੇ ਸਾਰੇ ਮੈਡਲ ਵਖਾ ਕੇ ਆਖਿਆ: ਜੇ ਤੂੰ ਸਾਡੇ ਮੁੰਡਿਆਂ ਦੀ ਸਕਿਉਰਿਟੀ ਦੇ ਸਕਦਾ ਹੈਂ ਤਾਂ ਮੈਚ ਏਥੇ ਕਰਵਾ ਨਹੀਂ ਤਾਂ ਗੁਜਰਖਾਨ ਵਿਚ ਮੈਚ ਕਰਵਾਏ ਜਾਣ। ਸਾਰੇ ਹਾਲਤ ਦੀ ਜੱਜਮੈਂਟ ਕਰਕੇ ਉਸਨੇ ਜ਼ਿਲਾ ਮੁਕਾਬਲੇ ਗੁਜਰਖਾਨ ਕਰਵਾਣੇ ਹੀ ਮੰਨ ਲਏ।

ਗੁਜਰਖਾਨ ਡੋਂਗੀ ਪਛਾੜ ਵਾਲੀ ਥਾਂ ਤੇ ਦੌੜਾਂ ਹੋਈਆਂ। ਸਤਿਗੁਰਾਂ ਦੀ ਕ੍ਰਿਪਾ ਨਾਲ, ਮੈਂ ਸਾਰੇ ਦੌੜਾਂ ਜਿਤ ਗਿਆ। ਗੋਲਾ ਸੁਟਣ ਵਿਚੋਂ ਵੀ ਮੈਂ ਸਭ ਨੂੰ ਮਾਤ ਪਾ ਗਿਆ। ਕਬੱਡੀ ਵਿਚ ਮੈਂ ਸਭ ਦੀ ਸੁਰਤ ਭੁਲਾ ਦਿਤੀ। ਦੂਜੇ ਪਾਸੇ ਦੇ ਕੈਪਟਨ ਜਾਮਾ ਨੇ ਆਖਿਆ: ਇਹ ਜਨਾਨਾ ਕੌਣ ਹੈ! ਇਹ ਮੁੰਡਾ ਕਿਸੇ ਨੂੰ ਵਾਰੀ ਹੀ ਨਹੀਂ ਦਿੰਦਾ। ਮੈਂ ਕਿਹਾ: ਆਪਣੀ ਟੀਮ ਦਾ ਮੈਂ ਕੈਪਟਨ ਹਾਂ। ਇਹ ਮੇਰੀ ਮਰਜ਼ੀ ਤੇ ਹੈ ਕਿ ਮੈਂ ਜਿਦੇ ਖੇਡਣਾ ਖਿਡਾਉਣਾ ਹੈ। ਉਹ ਗੁੱਸੇ ਨਾਲ ਭਰਿਆ ਤੇਲ-ਜੇਲ ਲਾਕੇ ਆਇਆ ਸੀ। ਉਸਨੇ ਵੰਗਾਰਿਆ: ਆ ਹੁਣ ਗੁਰਾ ਸਿਖਾ, ਵੇਖਦਾ ਤੇਰੀ ਬਹਾਦਰੀ। ਮੈਂ ਵੀ ਉਸੇ ਜ਼ਬਾਨ ਵਿਚ ਜਵਾਬ ਦਿਤਾ: ਆ ਉਇ ਜਾਮਾ, ਰੰਨ ਦਿਆ ਕਰਾਵਾ, ਬਚਿਆਂ ਦਾ ਮਾਮਾ! ਲਹੂ ਵਗਣ ਲਗ ਪਿਆ ਉਸਦਾ।......

ਡੀ. ਸੀ. ਮੇਰੀਆਂ ਖੇਡਾਂ ਤੋਂ ਬੜਾ ਪ੍ਰਭਾਵਤ ਸੀ। ਅਸੀਂ ਹਾਕੀ ਵਿਚ ਜਿੱਤੇ। ਕ੍ਰਿਕਟ ਵਿਚ ਫਤਹ ਹਾਸਲ ਕੀਤੀ। ਘੂੰ ਵਿਚ ਵੀ ਮੇਰਾ ਮੁਕਾਬਲਾ ਕੋਈ ਨਾ ਕਰ ਸਕਿਆ। ਇਸ ਸਫਲਤਾ ਤੇ ਗੁਜਰਖਾਨ ਦੇ ਸਿਖਾਂ ਆਪਣੇ ਮੋਢਿਆਂ ਤੇ ਚੁਕ ਕੇ ਮੇਰਾ ਜਲੂਸ ਕਢਿਆ। ਖੇਡਾਂ ਵਿਚੋਂ ਮੈਂ ਹਰ ਤਰ੍ਹਾਂ ਫਸਟ ਆਇਆ ਸਾਂ। (ਚਲਦਾ)

## ਸੰਪਰਦਾਇਕ ਸਾਂਝ

(ਪੰਨਾ ੧੨ ਦੀ ਬਾਕੀ)

ਇਨ੍ਹਾਂ ਲੀਹਾਂ ਉੱਤੇ ਚਲਾਏ ਗਏ ਮਿਹਨਤੀ, ਸਹਿਕਾਰੀ ਸਹਿਯੋਗੀ ਤੇ ਪਰਸਪਰ ਨਿਰਭਰਤਾ ਵਾਲੇ ਭਾਈਚਾਰੇ ਪਾਸੋਂ ਸਾਂਝੇ ਲੰਗਰ, ਸਾਂਝੇ ਰੈਣ-ਬਸੇਰੇ, ਸਾਂਝੇ ਵਿਦਿਆਲੇ ਤੇ ਸਾਂਝੇ ਸਿਹਤ-ਘਰ ਚਲਾਉਣ ਦੀ ਆਸ ਕੀਤੀ ਜਾਂਦੀ ਸੀ।

### (੩) ਸਮਾਜਿਕ

ਭਾਰਤੀ ਸਮਾਜ ਦੇ ਕੁਝ ਰਿਵਾਇਤੀ ਕੋਹੜ ਹਨ, ਜਿਵੇਂ ਜਾਤ-ਪਾਤ, ਵਹਿਮ-ਭਰਮ ਤੇ ਇਸਤਰੀ ਦੀ ਗੁਲਾਮੀ। ਇਨ੍ਹਾਂ ਕੋਹੜਾਂ ਨੂੰ ਧਾਰਮਿਕ ਮਾਨਤਾ ਪ੍ਰਾਪਤ ਹੋਣ ਕਰ ਕੇ ਗੁਰੂ ਸਾਹਿਬ ਦੇ ਵੇਲੇ, ਇਨ੍ਹਾਂ ਦੀਆਂ ਜੜ੍ਹਾਂ ਧੁਰ ਥੱਲੇ ਪਹੁੰਚੀਆਂ ਹੋਈਆਂ ਸਨ, ਪਰ ਗੁਰੂ ਸਾਹਿਬ ਨੇ ਰੂੜ੍ਹੀਵਾਦੀ ਧਰਮਾਂ ਦੇ ਵਿਰੋਧ ਦੇ ਬਾਵਜੂਦ, ਸਮਾਜ ਨੂੰ ਇਸ ਤਰ੍ਹਾਂ ਦੇ ਕੋਹੜਾਂ ਤੋਂ ਮੁਕਤ ਕਰਾਉਣ ਲਈ, ਤਕੜੇ ਹੰਭਲੇ ਮਾਰੇ, ਜਿਵੇਂ ਕਿ ਇਨ੍ਹਾਂ ਦੀਆਂ ਅੱਗੇ-ਦਿੱਤੀਆਂ ਤੁਕਾਂ ਤੋਂ ਸਪਸ਼ਟ ਹੈ:

**ਜਾਤ ਪਾਤ**

(ੳ) ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥

ਆਸਾ ਚਉਪਦੇ ਮ: ੧, ਪੰਨਾ ੩੪੯

(ਅ) ਫਕੜ ਜਾਤੀ ਫਕੜੁ ਨਾਉ ॥

ਸਿਰੀ ਰਾਗੁ ਮ: ੧, ਪੰਨਾ ੮੩

... ... ...

(ੲ) ਨਾ ਜਾਤਿ ਨਾ ਪਤਿ ਹੈ ਜੇਹੇ ਕਰਮ ਕਮਾਇ ॥

ਪਰਭਾਤੀ ਮ: ੧, ਪੰਨਾ ੧੩੩੦

... ... ...

(ਸ) ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ
ਤਿਥੈ ਨਦਰਿ ਤੇਰੀ ਬਖਸੀਸ ॥

ਸਿਰੀ ਰਾਗੁ ਮ: ੧, ਪੰਨਾ ੧੫

**ਵਹਿਮ-ਭਰਮ**

(ੳ) ਤੰਤੁ ਮੰਤੁ ਪਾਖੰਡੁ ਨ ਜਾਣਾ ॥

ਸੂਹੀ ਛੰਤ ਮ: ੧, ਪੰਨਾ ੭੬੬

... ... ...

(ਅ) ਮੜੀ ਮਸਾਣੀ ਮੂੜੇ ਜੋਗੁ ਨਾਹਿ ॥

ਬਸੰਤੁ ਅਸਟਪਦੀ ਮ: ੧, ਪੰਨਾ ੧੧੯੦

... ... ...

(ੲ) ਪਾਥਰੁ ਲੇ ਪੂਜਹਿ ਮੁਗਧ ਗਵਾਰ ॥

ਬਿਹਾਗੜਾ ਵਾਰ ਮ: ੩, ਪੰਨਾ ੫੫੬

... ... ...

(ਸ) ਸਭੋ ਸੂਤਕੁ ਭਰਮੁ ਹੈ ॥

ਆਸਾ ਵਾਰ ਮ: ੧, ਪੰਨਾ ੪੭੨

(ਹ) ਸਾਹਾ ਗਣਹਿ ਨ ਕਰਹਿ ਬੀਚਾਰੁ ॥

ਰਾਮਕਲੀ ਮ: ੧, ਪੰਨਾ ੯੦੪

... ... ...

(ਕ) ਬਹੁ ਭੇਖ ਕੀਆ ॥ ਦੇਹੀ ਦੁਖੁ ਦੀਆ ॥
ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ ਸਾਦੁ ਗਵਾਇਆ ॥
ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥
ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ
ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥

ਆਸਾ ਵਾਰ ਮ: ੧, ਪੰਨਾ ੪੬੭

**ਇਸਤਰੀ**

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥

ਆਸਾ ਵਾਰ ਮ: ੧, ਪੰਨਾ ੪੭੩

### (੪) ਪ੍ਰਸ਼ਾਸਨਿਕ

ਰਾਜ-ਪ੍ਰਬੰਧ, ਚਾਹੇ ਆਪਣੇ ਲੋਕਾਂ ਦਾ ਹੋਵੇ, ਚਾਹੇ ਪਰਾਇਆਂ ਦਾ, ਬੜਾ ਅਤਿਆਚਾਰੀ, ਅਨਿਆਈ ਤੇ ਪਤਿਤ ਹੋ ਸਕਦਾ ਹੈ। ਇਹ ਵੀ ਸਭ ਜਾਣਦੇ ਹਨ ਕਿ ਅਤਿਆਚਾਰ ਤੇ ਅਨਿਆ ਕਰਨ ਵਿਚ ਮਾਤਹਿਤ ਸਰਕਾਰੀ ਕਰਮਚਾਰੀ, ਆਪਣੇ ਉਚੇਰੇ ਅਧਿਕਾਰੀਆਂ ਨੂੰ ਹਮੇਸ਼ਾ ਪਿੱਛੇ ਛੱਡ ਜਾਂਦੇ ਹਨ। ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਰਾਜ-ਪ੍ਰਬੰਧ; ਨਿਆਂ ਤੇ ਕਾਨੂੰਨ ਨਾਲ ਸੰਬੰਧਿਤ ਅਧਿਕਾਰੀਆਂ ਤੇ ਕਰਮਚਾਰੀਆਂ ਦੇ ਕੁਕਰਮਾਂ ਨੂੰ ਕਾਫ਼ੀ ਨੰਗਾ ਕੀਤਾ ਹੈ ਤੇ ਠੀਕ

ਆਦਰਸ਼ਾਂ ਨਾਲ ਜਾਣ ਪਛਾਣ ਵੀ ਕਰਵਾਈ ਹੈ, ਜਿਵੇਂ ਕਿ ਅਗਲੀਆਂ ਤੁਕਾਂ ਤੋਂ ਸਿੱਧ ਹੈ :

(ੳ) ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥
ਮਾਰੂ ਮ: ੧, ਪੰਨਾ ੯੯੨

... ... ...

(ਅ) ਰਾਜੇ ਚੁਲੀ ਨਿਆਵ ਕੀ
ਸਾਰੰਗ ਵਾਰ ਮ: ੧, ਪੰਨਾ ੧੨੪੦

... ... ...

(ੲ) ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥
ਮਾਝ ਵਾਰ ਮ: ੧, ਪੰਨਾ ੧੪੦

... ... ...

(ਸ) ਵਢੀ ਲੈ ਕੈ ਹਕੁ ਗਵਾਏ...
ਰਾਮ: ਵਾਰ ਮ: ੧, ਪੰਨਾ ੯੫੧

(ਹ) ਲੈ ਕੇ ਵਢੀ ਦੇਨਿ ਉਗਾਹੀ
ਮਾਰੂ ਸੋਲਹਾ ਮ: ੧, ਪੰਨਾ ੧੦੩੨

... ... ...

(ਕ) ਕਾਦੀ ਕੂੜੁ ਬੋਲਿ ਮਲੁ ਖਾਇ ॥
ਧਨਾਸਰੀ ਮ: ੧, ਪੰਨਾ ੬੬੨

(ਖ) ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
ਵਾਰ ਮਲਾਰ ਮ: ੧, ਪੰਨਾ ੧੨੮੮

... ... ...

(ਗ) ਰਾਜੇ ਸੀਹ ਮੁਕਦਮ ਕੁਤੇ...
ਮਲਾਰ ਵਾਰ ਮ: ੧, ਪੰਨਾ ੧੨੮੮

(ਘ) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥
ਆਸਾ ਵਾਰ, ਮ: ੧, ਪੰਨਾ ੪੬੮

ਗੁਰੂ ਸਾਹਿਬ ਦੀ ਬਾਣੀ ਵਿਚ ਆਏ ਹੋਰ ਵਿਚਾਰ ਜੇ ਕੁਝ ਚਿਰ ਲਈ ਧਿਆਨ-ਅਧੀਨ ਨਾ ਵੀ ਲਿਆਈਏ ਤੇ ਕੇਵਲ ਉਪਰੋਕਤ ਸਾਂਸਕ੍ਰਿਤਿਕ, ਆਰਥਿਕ, ਸਮਾਜਿਕ ਤੇ ਪ੍ਰਸ਼ਾਸਨਿਕ ਵਿਚਾਰਾਂ ਦੇ ਪਰਤੋ ਵਿਚ ਹੀ ਨਿਰਣਾ ਕਰਨਾ ਹੋਵੇ ਤਾਂ, ਪਰੀਨਨ ਨਤੀਜਾ ਇਹੀ ਨਿਕਲੇਗਾ ਕਿ ਇਸ ਗੁਰੂ-ਪ੍ਰਬੰਧ ਨੂੰ ਅਪਣਾਉਣ ਵਾਲੇ ਬੰਦਿਆਂ ਦਾ ਸੁਭਾਵਿਕ ਪੈਂਤੜਾ ਸੰਪਰਦਾਇਕ ਸਾਂਝ ਵਾਲੇ ਪਾਸੇ ਪਵੇਗਾ ਨਾ ਕਿ ਦਵੈਸ਼ ਵਾਲੇ ਪਾਸੇ। ਇਸ ਵੰਨਗੀ ਦੇ ਲੋਕਾਂ ਨੂੰ ਉਚੇਚ ਨਾਲ ਇਹ ਜਤਾਉਣ ਦੀ ਲੋੜ ਨਹੀਂ ਹੋਵੇਗੀ ਕਿ ਮਨੁੱਖ-ਮਾਤਰ ਦੀ ਮੁੱਢਲੀ ਇੱਕਤਾ ਤੇ ਸਮਤਾ ਦੇ ਬਾਵਜੂਦ, ਵਿਚਾਰਾਂ ਤੇ ਜੀਵਨ-ਸ਼ੈਲੀਆਂ ਦਾ ਬਚਿੱਤਰਤਾ ਮਨੁੱਖੀ ਸਮਾਜ ਦਾ ਇਕ ਮੂਲ ਲੱਛਣ ਹੋਣ ਕਰ ਕੇ (ਜਹ ਦੇਖਉ ਤਹ ਏਕੋ ਏਕਾ ਹੋਰਿ ਜੀਅ ਉਪਾਏ ਵੇਕੋ ਵੇਕਾ ॥ ਬਿਲਾਵਲ ਮ: ੧, ਪੰਨਾ ੮੪੦) ਵਖ ਵਖ ਮਤਾਂ ਮਤਾਂਤਰਾਂ ਦਿਆਂ ਲੋਕਾਂ ਨੂੰ ਇਕ ਦੂਜੇ ਦੇ ਕੋਲ ਕੋਲ ਸਾਂਝੀ ਨਾਲ ਵਿਚਰ ਸਕਣ ਦਾ ਬਰਾਬਰ ਹੱਕ ਹੈ। ਗੁਰੂ ਨਾਨਕ ਸਾਹਿਬ ਦੇ ਮਤ ਨੂੰ ਇਕਾਗਰ ਰੂਪ ਵਿਚ ਵੇਖਣ ਵਾਲਾ ਉਨ੍ਹਾਂ ਦਾ ਕੋਈ ਹਮ-ਖ਼ਿਆਲ, ਥੋੜੇ ਕੀਤਿਆਂ, ਨਫ਼ਰਤ, ਵਿਤਕਰੇ, ਵੈਰ-ਵਿਰੋਧ, ਹਿੰਸਾ[੯] ਜਾਂ ਦਮਨ[੧੦] ਦੀ ਨੀਤੀ ਅਪਣਾਉਣ ਵਾਲੇ ਪਾਸੇ ਮੂੰਹ ਨਹੀਂ ਕਰੇਗਾ—ਉਹ ਜਦ ਅਪਣਾਏਗਾ, ਸਹਿਵਾਸ, ਸਹਿਹੋਂਦ, ਸਹਿਯੋਗ, ਸਹਿਨਸ਼ੀਲਤਾ, ਉਦਾਰਤਾ, ਸੇਵਾ, ਸਾਝ ਅਕਲ ਤੇ ਇੱਜ਼ਤ (ਪਤਿ) ਵਾਲੀ ਨੀਤੀ ਹੀ ਅਪਣਾਏਗਾ। ਵੈਸੇ ਤਾਂ ਗੁਰੂ-ਮਾਰਗ ਦੀ ਸੇਧ ਬਿਲਕੁਲ ਸਪਸ਼ਟ ਹੈ, ਪਰ ਮੈਂ ਆਪਣੇ ਵਲੋਂ ਵਰਤਮਾਨ ਖਿੱਚੋਤਾਣ ਦੇ ਪ੍ਰਸੰਗ ਵਿਚ ਵਧੇਰੇ ਸਾਰਥਿਕ ਤੇ ਨਿਰਖ ਵਿਸਣ ਲਈ, ਸਾਰੀ ਉਪਰੋਕਤ ਸੋਚ ਦੀ ਪੁਨਰ-ਉਸਾਰੀ ਇਉਂ ਕਰਨੀ ਚਾਹਾਂਗਾ :

(ੳ) ਸੰਪਰਦਾਇਕ ਖਿੱਚੋਤਾਣ ਦੀ ਜੜ੍ਹ, ਸਿਧਾਂਤਕ, ਨੈਤਿਕ, ਆਰਥਿਕ, ਸਮਾਜਿਕ, ਰਾਜਨੀਤਕ ਜਾਂ ਪ੍ਰਸ਼ਾਸਨਿਕ, ਆਦਿ ਕਾਰਨਾਂ ਵਿਚੋਂ ਕਿਸੇ ਇਕ ਜਾਂ ਸਾਰਿਆਂ ਦੇ ਇਕੱਠੇ ਵਿਗਾੜ ਵਿਚ ਹੋ ਸਕਦੀ ਹੈ। ਇਹ ਵੀ ਹੋ ਸਕਦਾ ਹੈ ਕਿ ਕੋਈ ਚਤਰ ਤੇ ਬਲਵਾਨ ਸਿਆਸਤਦਾਨ ਜਾਂ ਧੜਾ, ਆਪਣੇ ਸਵਾਰਥਾਂ ਦੀ ਖ਼ਾਤਰ ਝਗੜੇ ਖੜੇ ਕਰ ਰਿਹਾ ਹੋਵੇ। ਇਸ ਲਈ ਮਸਲੇ ਦਾ ਪੱਕਾ ਹੱਲ ਲੱਭਣ ਲਈ ਕਾਰਜਸ਼ੀਲ ਜੜ੍ਹ ਦੀ ਭਾਲ ਕਰ ਕੇ, ਉਸ ਨੂੰ ਹੱਥ ਪਾਉਣ ਦੀ ਲੋੜ ਹੈ। ਇਹ ਕੰਮ ਲੰਮਾ ਤੇ ਔਖਾ ਬੇਸ਼ਕ ਹੋਵੇ, ਪਰ ਰੋਗ ਨੂੰ ਜੜ੍ਹੋਂ ਪੁੱਟਣ ਤੋਂ ਉਰੇ ਦੇ ਹੋਰ ਸਾਰੇ

---

੯. ਹਿੰਸਾ ਮਮਤਾ ਮੋਹੁ ਚੁਕਾਵੈ—
ਬਿਲਾਵਲ ਮ: ੧, ਪੰਨਾ ੮੪੦

੧੦. ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
ਆਸਾ ਮ: ੧, ਪੰਨਾ ੩੬੦

ਤੋੜ-ਭੰਨ ਤੇ ਉੱਦਮ ਟਾਹਣੀਆਂ ਨਾਲ ਉਲਝਣ ਦੇ ਸ਼ਰਾਬਰ ਹੁੰਦੇ ਹਨ। ਅਸਲ ਵਿਚ ਮਸਲਾ ਸੰਪਰਦਾਇਕ ਨਹੀਂ ਤੇ ਸੱਭ ਪੁਛੋ ਤਾ ਸੰਪਰਦਾਇਕ ਬਣਾਉਣ ਦਾ ਫ਼ਾਇਦਾ ਵੀ ਕਿਸੇ ਸੰਪਰਦਾਇ ਨੂੰ ਘੱਟ-ਵੱਧ ਹੀ ਹੁੰਦਾ ਹੈ, ਇਸ ਲਈ ਦੂਰ-ਅੰਦੇਸ਼ੀ ਦੀ ਮੰਗ ਹੈ ਕਿ ਮਸਲੇ ਨੂੰ ਸੰਪਰਦਾਇ ਕਹਿ ਕਹਿ ਕੇ ਲੋਕਾਂ ਨੂੰ ਗੁਮਰਾਹ ਨਾ ਕੀਤਾ ਜਾਵੇ ਤੇ ਨਾ ਆਪ ਗੁਮਰਾਹ ਹੋਇਆ ਜਾਵੇ। ਹਿੰਦੂਆਂ-ਮੁਸਲਮਾਨਾਂ ਜਾਂ ਹਿੰਦੂਆਂ-ਸਿੱਖਾਂ ਨੂੰ ਜਿੰਨਾ ਜ਼ਿਆਦਾ ਆਪੋ-ਵਿਚ ਪ੍ਰੇਮ ਨਾਲ ਰਹਿਣ ਲਈ ਕਿਹਾ ਜਾਂਦਾ ਹੈ, ਓਨਾ ਹੀ ਜ਼ਿਆਦਾ ਕੋਈ ਆਰਥਿਕ, ਸਮਾਜਿਕ, ਰਾਜਨੀਤਕ ਜਾਂ ਪ੍ਰਸ਼ਾਸਨਿਕ ਮਸਲਾ, 'ਫ਼ਿਰਕੂ' ਰੰਗ ਵਿਚ ਰੰਗਿਆ ਜਾਂਦਾ ਹੈ ਕੇ ਸੰਪਰਦਾਵਾਂ ਦੇ ਜਿਹੜੇ ਅਣਗਿਣਤ ਬੰਦੇ ਬੜੇ ਪ੍ਰੇਮ ਨਾਲ ਸੁਖੀ ਵੱਸ ਰਹੇ ਹੁੰਦੇ ਹਨ, ਉਹ ਨਾ ਚਾਹੁੰਦੇ ਹੋਏ ਵੀ ਫ਼ਿਰਕੂ ਮਾਨਸਿਕਤਾ ਦੀ ਲਪੇਟ ਵਿਚ ਆ ਜਾਂਦੇ ਹਨ ਇਸ ਲਈ ਸੁਖਾਵੇਂ ਸੰਪਰਦਾਇਕ ਸੰਬੰਧਾਂ ਨੂੰ ਸੁਖਾਵੇਂ ਬਣਾਉਣ ਲਈ ਗੈਰ-ਸੰਪਰਦਾਇਕ ਗੈਰ-ਫ਼ਿਰਕੂ ਤੇ ਨਿਰੋਲ ਸਮਾਜ-ਵਿਗਿਆਨਿਕ ਪਹੁੰਚ ਅਪਣਾਉਣ ਦੀ ਲੋੜ ਹੈ, ਜੋ ਗੁਰੂ ਨਾਨਕ ਸਾਹਿਬ ਨੇ ਅਪਣਾਈ ਹੈ।

(ਅ) ਸਮਾਜ ਦੀ ਬੁਨਿਆਦੀ ਜ਼ਰੂਰਤ ਸਾਂਝ ਸ਼ੈਲੀ ਤੇ ਰਹਿਤ-ਬਹਿਤ ਦੀ ਹੁੰਦੀ ਹੈ। ਇਸ ਲਈ ਇਕ ਥਾਂ ਉੱਤੇ ਰਹਿਣ ਵਾਲੇ ਵੱਖ ਵੱਖ ਧਰਮ/ਸੰਪਰਦਾਵਾਂ/ਖ਼ਿਆਲਾਂ ਦੇ ਲੋਕਾਂ ਦੀ ਮੂਲ ਸਾਂਝ ਉਜਾਗਰ ਕਰਨ ਲਈ ਸਮਾਜ ਦੇ ਸਾਂਝੇ ਸਾਂਸਕ੍ਰਿਤਿਕ ਸੂਤਰ ਲੱਭ ਲੱਭ ਕੇ ਉਨ੍ਹਾਂ ਨੂੰ ਤਰਜੀਹ ਕਰਨ ਦੀ ਲੋੜ ਹੈ। ਇਸ ਤੋਂ ਵੀ ਪਹਿਲਾਂ ਆਪਸੀ ਬੈਠਕਾਂ, ਮੇਲਜੋਲ, ਗੱਲ-ਬਾਤ, ਵਾਰਤਾਲਾਪ, ਗੋਸ਼ਟਾਂ, ਇਕ ਦੂਜੇ ਨੂੰ ਸਮਝਣ ਤੇ ਹਮਦਰਦੀਆਂ ਨੂੰ ਵਧੇਰਾ ਕਰਨ ਲਈ ਸਹਾਇਕ ਸਾਬਤ ਹੋ ਸਕਦੀਆਂ ਹਨ। ਗੁਰੂ ਨਾਨਕ ਸਾਹਿਬ ਐਵੇਂ ਤਾਂ ਨਹੀਂ ਸਨ ਹਰ ਸੰਪਰਦਾਇ ਦੇ ਮੁਖ ਸਥਾਨ ਉੱਤੇ ਪਹੁੰਚ ਕੇ ਗੋਸ਼ਟਾਂ ਕਰਦੇ? ਇਸ ਸਭਿਆਚਾਰਕ-ਸਮਾਜਿਕ ਵਾਰਤਾਲਾਪ ਨੂੰ ਬੋਲੀ, ਸਾਹਿੱਤ, 'ਨਾਦਵੇਦ' 'ਗਾਇਨ ਹਨ' ਅਤੇ ਖਾਣ-ਪਹਿਨਣ ਦੀ ਸਾਂਝ ਨਾਲ ਵਧਾਇਆ ਜਾ ਸਕਦਾ ਹੈ। ਆਪਣੀ ਜਨਮ ਭੂਮੀ ਨਾਲ ਮੋਹ ਵੀ ਇਕ ਵੱਡਾ ਸਾਂਝਾ ਸੂਤਰ ਹੈ। ਇਸ ਸੰਬੰਧ ਵਿਚ ਇਕ ਵਿਆਪਕ ਭੁਲੇਖਾ ਦੂਰ ਹੋਣਾ ਚਾਹੀਦਾ ਹੈ। ਭਾਰਤ-ਪਿਆਰ, ਪੰਜਾਬ-ਪਿਆਰ ਦਾ ਬਦਲ ਨਹੀਂ ਹੈ ਤੇ ਨਾ ਪੰਜਾਬ-ਪਿਆਰ, ਭਾਰਤ-ਪਿਆਰ ਦਾ ਵਿਰੋਧ ਹੈ। ਦੋਵੇਂ ਪਿਆਰ ਇੱਕੋ ਵੇਲੇ ਹੋ ਸਕਦੇ ਹਨ, ਬਲਕਿ ਦੇਸ਼-ਪਿਆਰ ਦੀ ਨੀਂਹ ਪੰਜਾਬ-ਪਿਆਰ ਉੱਤੇ ਰੱਖੀ ਹੋਵੇਗੀ ਤਾਂ ਸਾਂਝ ਵਧੇਗੀ।

(ੲ) ਕਿਸੇ ਵੀ ਸਾਂਝੇ ਕੰਮ ਨੂੰ ਸਿਰੇ ਚਾੜ੍ਹਨ ਲਈ, ਬਿਨਾਂ ਤਨਖਾਹ, ਜਦੋਂ ਹਜ਼ਾਰਾਂ ਹੱਥ ਇਕੱਠੇ ਹੁੰਦੇ ਹਨ ਤਾਂ ਰੂਹ ਨੂੰ ਹੁਲਾਰਾ ਦੇਣ ਵਾਲਾ ਨਜ਼ਾਰਾ ਸਾਕਾਰ ਹੁੰਦਾ ਹੈ। ਆਪ ਪਰਉਪਕਾਰੀ-ਬਿਰਤੀ ਤੋਂ ਸੱਖਣੇ ਹੋਣ ਕਰ ਕੇ, ਸਾਡੇ ਅਨੇਕ ਸਥਾਨਕ, ਪ੍ਰਾਂਤਕ ਜਾਂ ਰਾਸ਼ਟਰੀ-ਪੱਧਰ ਦੇ ਆਗੂਆਂ ਨੂੰ, ਸਮਾਜ-ਉਸਾਰੀ ਲਈ ਮਨੁੱਖ ਦੀ ਪਰ ਉਪਕਾਰੀ ਬਿਰਤੀ ਜਗਾਉਣ ਦਾ ਉੱਕਾ ਕੋਈ ਵੱਲ ਨਹੀਂ ਆਉਂਦਾ, ਵਰਨਾ ਸੇਵਾ ਦੀਆਂ ਕਰਾਮਾਤਾਂ ਦੇ ਨਮੂਨੇ ਕੇਵਲ ਸੰਪਰਦਾਇਕ ਅਸਥਾਨਾਂ ਦੀਆਂ ਚਾਰ ਦੀਵਾਰੀਆਂ ਦੇ ਅੰਦਰ ਹੀ ਨਾ ਦਿਸਦੇ। ਗੁਰੂ ਨਾਨਕ ਵਾਲੀ ਸੇਵਾ ਮਨੁੱਖ-ਮਾਤਰ ਨੂੰ ਸਮਰਪਿਤ ਹੁੰਦੀ ਹੈ, ਇਸ ਲਈ ਜਿਨ੍ਹਾਂ ਦਿਆਂ ਦਿਲਾਂ ਵਿਚ ਸੰਪਰਦਾਇਕ ਸਾਂਝ ਦੀ ਤੜਪ ਹੈ, ਉਹ ਇਕ ਵਾਰੀ ਨਿਰਭਾਹ ਹੋ ਕੇ, ਤੇ ਆਪਣੀ ਮਿਸਾਲ ਪੇਸ਼ ਕਰਕੇ, ਸਾਂਝੇ ਉਸਾਰੂ ਕੰਮਾਂ ਵਿਚ ਸਰਬਤ ਦਾ ਸਾਂਝਾ ਸਹਿਯੋਗ ਲੈ ਕੇ ਵੇਖਣ ਤਾਂ ਸਹੀ। ਉਨ੍ਹਾਂ ਨੂੰ ਆਪੇ ਪਤਾ ਲੱਗ ਜਾਵੇਗਾ ਕਿ ਸਾਂਝ ਕਿਵੇਂ ਪੈਦਾ ਹੁੰਦੀ ਹੈ ਤੇ ਕੈਸੀਆਂ ਕੈਸੀਆਂ ਕਰਾਮਾਤਾਂ ਕਰ ਸਕਦੀ ਹੈ।

(ਸ) ਸਾਡਾ ਵਿਧਾਨ ਐਸਾ ਬਣਨਾ ਚਾਹੀਦਾ ਹੈ ਕਿ ਹਾਕਮ ਜਮਾਤ ਅਨਿਆਂ ਕਰਕੇ ਕਿਸੇ ਇਕ ਸੰਪਰਦਾਇ ਨੂੰ ਦੂਜੀ ਦੇ ਵਿਰੁਧ ਖੜਾ ਨਾ ਕਰ ਸਕੇ, ਜਾਤ-ਗੋਤ ਦੇ ਵਿਚਾਰ ਨੂੰ ਸਮਾਜ ਵਿਚ ਕਿਸੇ ਪ੍ਰਕਾਰ ਦੀ ਮਾਨਤਾ ਮਿਲਣੀ ਅਸੰਭਵ ਹੋ ਜਾਵੇ ਤੇ ਆਪਣੇ ਧੜੇ ਦੇ ਹਿਤ ਲਈ ਕੋਈ ਆਗੂ ਸਮੁੱਚੇ ਸਮਾਜ ਨੂੰ ਆਪਣਾ ਘੋੜਾ ਨਾ ਬਣਾ ਸਕੇ। ਲੋਕਾਂ ਵਿਚ ਚੇਤਨਾ ਪੈਦਾ ਹੋਣੀ ਚਾਹੀਦੀ ਹੈ ਕਿ ਆਗੂ ਦਾ ਕੰਮ ਮਿਲਾਉਣਾ ਹੁੰਦਾ ਹੈ,

ਪੜਨਾ ਜਾਂ ਵੇਂਡਣਾ ਨਹੀਂ (ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ—ਸਿਰੀ ਰਾਗ ਮ: ੧, ਪੰਨਾ ੭੨)।

ਨਿਰਸੰਦੇਹ, ਗੁਰੂ ਸਾਹਿਬ, ਸੰਪਰਦਾਇਕ ਤਣਾਉ ਹੀ ਨਹੀਂ, ਹਰ ਤਰ੍ਹਾਂ ਦੇ ਵਿਅਕਤੀਗਤ ਤੇ ਸਮੂਹਿਕ ਤਣਾਉ ਦਾ ਅੰਤਿਮ ਤੇ ਸੰਪੂਰਨ ਹੱਲ, ਅਧਿਆਤਮਿਕ ਤੇ ਨੈਤਿਕ ਪੂਰਨਿਆਂ ਉਤੇ ਤੁਰਨ ਨਾਲ ਹੀ ਸੰਭਵ ਸਮਝਦੇ ਹਨ। ਅਧਿਆਤਮਿਕ ਤੇ ਨੈਤਿਕ ਆਦਰਸ਼ਾਂ ਦੀ ਪ੍ਰਾਪਤੀ ਸੌਖੀ ਨਹੀਂ ਤੇ ਇਸ ਔਖਿਆਈ ਨੂੰ ਜਤਾਉਣ ਲਈ ਖੁਦ ਗੁਰੂ ਸਾਹਿਬ ਵਾਰ ਵਾਰ, 'ਨਦਰ' 'ਕਿਰਪਾ' ਜਾਂ 'ਬਖਸ਼ਸ਼' ਦਾ ਮੁਹਾਵਰਾ ਵਰਤਦੇ ਹਨ, ਪਰ ਜੋ ਕੁਝ ਇਨ੍ਹਾਂ ਤੋਂ ਹੇਠਲੇ ਜਾਂ ਗੌਣ ਪੱਧਰਾਂ ਉੱਤੇ, ਅਰਥਾਤ ਸਭਿਆਚਾਰਕ, ਆਰਥਿਕ, ਸਮਾਜਿਕ ਜਾਂ ਪ੍ਰਸ਼ਾਸਨਿਕ ਪੱਧਰ ਉਤੇ ਹੋ ਸਕਦਾ ਹੈ, ਅਜੇ ਤਾਂ ਕਿਸੇ ਨੇ ਉਸਦੀ ਸਾਰਥਿਕਤਾ ਨੂੰ ਅਜ਼ਮਾਉਣ ਦੀ ਖੇਚਲ ਵੀ ਨਹੀਂ ਕੀਤੀ। ਕੀ ਇਸ ਤੋਂ ਸਾਡੀ ਨੀਅਤ ਦਾ ਪਤਾ ਨਹੀਂ ਲਗ ਸਕਦਾ? ×

---

# ਪੁਸ਼ਪ ਬਿਰਛ ਦੀ ਖ਼ੁਸ਼ਬੂ

ਭਾਰਤ ਦੀ ਰਾਜਧਾਨੀ ਨਵੀਂ ਦਿੱਲੀ ਦੇ ਮਾਨਸਰੋਵਰ ਗਾਰਡਨ ਵਿਚ ੩ ਸਾਲ ਪਹਿਲਾਂ ਦੇ ਲਗੇ ਪੁਸ਼ਪ ਬਿਰਛ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨੇ ਨਵਾਂ ਫਲੀਆਂ ਤੇ ਸੁਗੰਧੀ ਬਖੇਰਨੀ ਸ਼ੁਰੂ ਕਰ ਦਿਤੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਨਿਰਛੇ ਪਰ ਮੰਤਵਨਾ ਭਰੇ ਪੁਸ਼ਪ ਬਿਰਛ ਨੂੰ ੧੭-੯-੮੫ ਨੂੰ ਵਿਸ਼ੇਸ਼ ਕਰ ਨਿਵਾਜਿਆ। ਸਕੂਲ ਦੀ ਉਸਾਰੀ ਵਿਚ ਵਿਸ਼ੇਸ਼ ਦਿਲਚਸਪੀ ਲੈਣ ਲਈ ਇਸਦੀ ਸੁਘੜ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਦੇ ਆਗ੍ਰਹਿ ਨੂੰ ਭਾਗ ਲਗੇ। ਦੀਨ ਦਿਆਲ ਜੀ ਨੇ ਬੱਚਿਆਂ ਨਾਲ ਪੂਰਾ ਸਮਾਂ ਇਕਠੇ ਰੂਪ ਵਿਚ ਮਨਾਇਆ। ਲੋਅਰ ਕੇ.ਜੀ. ਤੋਂ ਲੈ ਕੇ ਸੱਤਵੀਂ ਤਕ ਦੇ ਬੱਚੇ ਨਾਮਧਾਰੀ ਵੇਸ ਭੂਸ਼ਾ ਵਿਚ ਪੜ੍ਹਦੇ ਅਤੇ ਆਚਾਰ ਵਿਚਾਰ ਦੀ ਸਿੱਖਿਆ ਲੈਂਦੇ ਹਨ। ਇਕ ਇਕ ਕਲਾਸ ਵਿਚ ਜਾਕੇ ਬੱਚਿਆਂ ਤੇ ਉਨ੍ਹਾਂ ਦੀਆਂ ਅਧਿਆਪਕਾਵਾਂ ਨੂੰ ਆਸ਼ੀਰਵਾਦ ਬਖਸ਼ੀ। ਸਾਰੇ ਬੱਚਿਆਂ ਨੂੰ ਆਪ ਪਾਵਨ ਹਸਤ ਕੰਵਲਾਂ ਨਾਲ ਫਲ ਵੰਡੇ। ਅਧਿਆਪਕਾਵਾਂ ਤੇ ਪ੍ਰਿੰਸੀਪਲ ਸਾਹਿਬਾ ਦੀ ਮਿਹਨਤ ਦੀ ਪ੍ਰਸੰਸਾ ਕੀਤੀ। ਸਕੂਲ ਕਲਾਤਮ ਫੋਟੋਆਂ ਨਾਲ ਹਰ ਪਾਸਿਓਂ ਸ਼ਲਾਘਾ ਯੋਗ ਸੀ।

ਅਕਤੂਬਰ ਦੀ ੧੦-੧੧ ਤਾਰੀਖ ਨੂੰ ਤਾਂ ਇਸ ਪੁਸ਼ਪ ਬਿਰਛ ਦੀ ਮਹਿਕਾਰ ਭਾਰਤ ਭਰ ਦੇ ਸਿੱਖ ਪਬਲਿਕ ਸਕੂਲਾਂ ਵਿਚ ਹੋ ਗਈ। ਪ੍ਰਿੰਸੀਪਲ ਐਲ. ਵੱਧਾਵਾਹਿ ਦੀ ਪਹਿਲ-ਕਦਮੀ ਨਾਲ ਗੁਰੂ ਹਰੀਕ੍ਰਿਸ਼ਨ ਪਬਲਿਕ ਸਕੂਲ ਇੰਡੀਆ ਗੇਟ ਵੀ ਇਨ ਬੱਚਿਆਂ ਦਾ ਸੁਅਰਗ ਬਣਿਆ ਰਿਹਾ। ਏਥੇ ਪਾਠ ਅਤੇ ਸ਼ਬਦ ਸੰਗੀਤ ਮੁਕਾਬਲਾ ਬੜੇ ਸਿਆਣੇ ਜੱਜਾਂ ਦੇ ਧਿਆਨ ਹੇਠਾਂ ਹੋਇਆ। ਸਾਡੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਵੀ ਪਹਿਲੀ ਵੇਰ ਇਸੇ ਮੁਕਾਬਲੇ ਵਿਚ ਭਾਗ ਲਿਆ। ਅਤੇ ਇਹ ਸਭਨਾਂ ਲਈ ਮੁਬਾਰਕ ਵਾਲੀ ਗੱਲ ਹੋਵੇਗੀ ਕਿ ਸਾਡੇ ਬੱਚਿਆਂ ਨੇ ਆਪਣੇ ਨਵੇਕਲੇ ਪਹਿਰਾਵੇ ਅਤੇ ਜਤਨ ਨਾਲ ਸਿਖੇ ਸ਼ਬਦਾਂ ਦੁਆਰਾ ਅਤੇ ਸ਼ੁਧ ਪਾਠ ਨਾਲ ਨਾ ਸਿਰਫ ਪਬਲਿਕ ਦਾ ਮਨ ਹੀ ਮੋਹ ਲਿਆ ਸਗੋਂ ਦੂਜੇ ਨੰਬਰ ਦੇ ਤਮਗੇ, ਟ੍ਰਾਫੀ ਅਤੇ ਪ੍ਰਮਾਣ ਪੱਤਰ ਵੀ ਹਾਸਲ ਕਰ ਲਏ। ਉਸਤਾਦ ਹਰਭਜਨ ਸਿੰਘ ਦੀਆਂ ਰਚਿਤ ਬੰਦਸ਼ਾਂ, ਸ: ਸਰੂਪ ਸਿੰਘ ਦੀ ਮਿਹਨਤ ਅਤੇ ਇਹਨਾਂ ਸਭਨਾਂ ਉਤੇ ਪ੍ਰਿੰਸੀਪਲ ਬੇਅੰਤ ਕੌਰ ਦੀ ਦੂਰਦਰਸ਼ੀ ਨਜ਼ਰ ਨੇ ਐਸਾ ਚਮਤਕਾਰ ਕੀਤਾ ਕਿ ਮੁਕਾਬਲੇ ਵਿਚ ਆਏ ੪੦ ਸਕੂਲਾਂ ਦੇ ਬੱਚੇ ਅਤੇ ਅਧਿਆਪਕ ਪ੍ਰਭਾਵਤ ਹੋਣੋਂ ਨਾ ਰਹੇ। ਨਾਮਧਾਰੀ ਸਕੂਲ ਦੀ ਦੂਜਿਆਂ ਸਾਹਵੇਂ ਇਹ ਪਹਿਲੀ ਪੇਸ਼ਕਾਰੀ ਸੀ।

ਤਿੰਨ ਐਮ.ਏ. ਪਾਸ ਸਾਡੀ ਪ੍ਰਿੰਸੀਪਲ ਬੇਅੰਤ ਕੌਰ ਸੁਪਤਨੀ ਸ: ਸੰਤ ਸਿੰਘ ਡਿਪਟੀ ਜੈਨਰਲ ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲਜ਼ ਲਿਮਟਿਡ ਨੇ ਕੁਛ ਸੁਝਾਉ ਵੀ ਸਿਆਣੇ ਪ੍ਰਿੰਸੀਪਲਾਂ ਤੇ ਕਮੇਟੀ ਮੈਂਬਰਾਂ ਵਿਚ ਦਿਤੇ ਜਿਨ੍ਹਾਂ ਦਾ ਪ੍ਰਭਾਵ ਅਗਲੇ ਦਿਨ ਹੀ ਵੇਖਣ ਨੂੰ ਮਿਲ ਗਿਆ।

ਅਸੀਂ ਇਸ ਸ਼ਲਾਘਾ ਯੋਗ ਉਦਮ ਲਈ ਪ੍ਰਿੰਸੀਪਲ ਐਲ. ਵੱਧਾਵਾਹਿ ਦੇ ਸ਼ੁਕਰਗੁਜ਼ਾਰ ਹਾਂ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਕਮੇਟੀ ਤੇ ਇਸ ਦੇ ਚੇਅਰਮੈਨ ਸ: ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਵਧਾਈਆਂ ਦਿੰਦੇ ਹਾਂ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਉਹ ਆਪਣਾ ਮਿਹਰਾਂ ਭਰਿਆ ਹਸਤ ਕਮਲ ਸਕੂਲ ਦੇ ਸਿਰ ਤੇ ਰਖ ਇਸਨੂੰ ਚੜ੍ਹਦੀਆਂ ਕਲਾਂ ਵਲ ਵਧਣ ਦੀ ਆਸ਼ੀਰਵਾਦ ਬਖਸ਼ਸ਼ ਕਰਦੇ ਰਹਿਣ।

—ਪ੍ਰੀਤਮ ਸਿੰਘ ਕਵੀ

ਸਿੰਧੀ ਕਹਾਣੀ

# ਭਾਈ ਅਬਦੁਰ ਰਹਿਮਾਨ

—ਅਮਰ ਲਾਲ ਹਿੰਗੋਰਾਣੀ

ਕਈ ਉਸਨੂੰ ਪਾਗਲ ਕਹਿੰਦੇ ਤੇ ਕਈ ਉਸਨੂੰ ਪਹੁੰਚਾ ਹੋਇਆ ਦਰਵੇਸ਼ ਸਮਝਦੇ। ਸ਼ਾਇਦ ਉਹ ਪਾਗਲ ਵੀ ਸੀ ਤੇ ਦਰਵੇਸ਼ ਵੀ। ਸਧਾਰਨ ਨਾਲੋਂ ਕੁਝ ਲੰਮੇ ਕਦ ਤੇ ਕਣਕ-ਵੰਨੇ ਰੰਗ ਦਾ ਉਹ ਦੁਬਲਾ ਪਤਲਾ ਜਿਹਾ ਆਦਮੀ ਸੀ। ਉਹ ਆਪਣੇ ਦੁਆਲੇ ਹਮੇਸ਼ਾ ਇਕ ਗੋਦੜੀ ਜਹੀ ਲਪੇਟ ਰਖਦਾ।

ਇਕ ਰਹੱਸਵਾਦੀ ਵਾਂਗ ਉਹ ਆਪਣੇ ਹੀ ਵਿਚਾਰਾਂ ਵਿਚ ਗੁਆਚਿਆ ਰਹਿੰਦਾ। ਕਦੇ ਉਹ ਮਸਜਦ ਵਿਚ ਬੈਠਾ ਦਿਸਦਾ ਤੇ ਕਦੇ ਮੰਦਰ ਵਿਚ। ਸ਼ਾਮ ਨੂੰ ਸੱਖਰ ਵਿਚ ਨਦੀ ਦੇ ਘਾਟ ਉਤੇ ਲੋਕ ਇਕੱਠੇ ਹੁੰਦੇ ਅਤੇ ਸੰਤ ਸਾਮੀ ਦੇ ਗੀਤ ਗਾਏ ਜਾਂਦੇ। ਉਹ ਵੀ ਉਥੇ ਜਾਂਦਾ ਤੇ ਬੜੇ ਧਿਆਨ ਨਾਲ ਸੁਣਦਾ।

ਇਕ ਦਿਨ ਜਦੋਂ ਉਹ ਸੜਕ ਉਤੇ ਜਾ ਰਿਹਾ ਸੀ ਤਾਂ ਉਸਨੂੰ ਇਕ ਪੱਥਰ ਨਾਲ ਠੇਡਾ ਲਗਾ। ਉਸ ਸਮੇਂ ਉਸ ਨੇ ਖੁਦ ਨੂੰ ਕਿਹਾ, "ਭਾਈ ਅਬਦੁਰ ਰਹਿਮਾਨ, ਤੇਰੇ ਅੰਦਰ ਗੁੱਸਾ ਭਰਿਆ ਹੋਇਆ ਹੈ। ਤੇਰੀਆਂ ਅੱਖਾਂ ਉਤੇ ਹੰਕਾਰ ਦਾ ਪਰਦਾ ਪਿਆ ਹੋਇਆ ਹੈ। ਜੇ ਤੂੰ ਅੱਖਾਂ ਖੋਲਕੇ ਦੇਖ ਭਾਲ ਨਾਲ ਚਲਦਾ ਤਾਂ ਇਸ ਤਰ੍ਹਾਂ ਠੇਡਾ ਨਾ ਲਗਦਾ।"

ਉਹ ਕੁਝ ਸੋਚਦਾ ਹੋਇਆ ਬੈਠ ਗਿਆ। ਕੁਝ ਪਲਾਂ 'ਚ ਹੀ ਉਸਨੇ ਖੁਦ ਨੂੰ ਫਿਰ ਕਹਿਣਾ ਸ਼ੁਰੂ ਕੀਤਾ। "ਭਾਈ ਅਬਦੁਰ ਰਹਿਮਾਨ, ਦੇਖ ਤੂੰ ਕਿੰਨਾ ਸੁਆਰਥੀ ਹੈਂ! ਕੀ ਉਸ ਪੱਥਰ ਨੂੰ ਉਥੋਂ ਹਟਾਏ ਬਿਨਾਂ ਹੀ ਚਲੇ ਜਾਣਾ ਤੇਰੇ ਲਈ ਠੀਕ ਹੈ? ਜ਼ਰਾ ਸੋਚ ਤਾਂ ਸਹੀ! ਸ਼ਾਇਦ ਕੋਈ ਹੋਰ ਰਾਹੀ ਵੀ ਇਸ ਨਾਲ ਠੇਡਾ ਖਾ ਕੇ ਡਿਗੇ।" ਕੁਝ ਦੇਰ ਰੁਕ ਕੇ ਅਤੇ ਸੋਚਕੇ ਉਸਨੇ ਖੁਦ ਨੂੰ ਆਖਿਆ, "ਭਾਈ ਅਬਦੁਰ ਰਹਿਮਾਨ, ਜੇ ਤੂੰ ਸਚਮੁਚ ਹੀ ਚੰਗਾ ਆਦਮੀ ਹੈਂ, ਤਾਂ ਇਸ ਪੱਥਰ ਨੂੰ ਚੁਕ ਕੇ ਇਕ ਪਾਸੇ ਸੁਟ ਦੇ।" ਅਤੇ ਉਸਨੇ ਪੱਥਰ ਚੁਕ ਕੇ ਇਕ ਪਾਸੇ ਸੁਟ ਦਿਤਾ।

ਜੇ ਕੋਈ ਇਸ ਵਚਿਤ੍ਰ ਵਿਅਕਤੀ ਨੂੰ ਰੋਟੀ ਖਾਣ ਲਈ ਕਹਿੰਦਾ ਤਾਂ ਪਹਿਲਾਂ ਉਹ ਖੁਦ ਨੂੰ ਉਹੀ ਗੱਲ ਦੁਹਰਾਂਦਾ ਅਤੇ ਫਿਰ ਜਵਾਬ ਵਿਚ ਫਾਰਸੀ ਦੀ ਇਕ ਕਹਾਵਤ ਅਨੁਸਾਰ ਕਹਿੰਦਾ, "ਆਦਮੀ ਨੂੰ ਜੀਣ ਦੇ ਲਈ ਖਾਣਾ ਚਾਹੀਦਾ ਹੈ, ਨਾ ਕਿ ਖਾਣ ਦੇ ਲਈ ਜੀਣਾ ਚਾਹੀਦਾ ਹੈ।"

ਉਹ ਫਾਰਸੀ ਭਾਸ਼ਾ ਦਾ ਕਵੀ ਸੀ ਤੇ ਉਸਨੂੰ ਹਾਫ਼ਿਜ਼ ਦੀਆਂ ਰਚਨਾਵਾਂ ਜ਼ਬਾਨੀ ਯਾਦ ਸਨ। ਸ਼ਾਹ ਤੇ ਹੋਰ ਸਭ ਦੀਆਂ ਰਚਨਾਵਾਂ ਵੀ ਉਸਨੇ ਪੜ੍ਹੀਆਂ ਸਨ, ਪਰ 'ਸੱਚਲ' ਦੀਆਂ ਕਵਿਤਾਵਾਂ ਤੋਂ ਉਹ ਬਹੁਤ ਪ੍ਰਭਾਵਤ ਸੀ। ਉਸਨੂੰ ਉਰਦੂ ਦਾ ਗਿਆਨ ਸੀ ਅਤੇ ਜਦੋਂ ਲੋਕਾਂ ਨੂੰ ਪੰਜਾਬ ਤੋਂ ਉਰਦੂ ਵਿਚ ਲਿਖੇ ਖਤ ਆਉਂਦੇ ਤਾਂ ਉਹ ਉਹਨਾਂ ਨੂੰ ਪੜ੍ਹਾਉਣ ਲਈ ਅਬਦੁਰ ਰਹਿਮਾਨ ਦੇ ਕੋਲ ਆਉਂਦੇ। ਉਹ ਸ਼ਾਂਤ ਸੁਭਾਅ ਦਾ ਸੀ ਅਤੇ ਆਪਣੇ ਹੀ ਵਿਚਾਰਾਂ ਵਿਚ ਗਵਾਚਾ ਰਹਿੰਦਾ ਸੀ। ਉਸਦੀਆਂ ਸੰਸਾਰਕ ਲੋੜਾਂ ਬਹੁਤ ਘਟ ਸਨ। ਥੋੜਾ ਜੇਹਾ ਸਧਾਰਨ ਭੋਜਨ ਕਰਕੇ ਹੀ ਉਹ ਸੰਤੁਸ਼ਟ ਹੋ ਜਾਂਦਾ ਸੀ।

ਇਕ ਦਿਨ ਇਕ ਨਿਰਦੋਸ਼ ਵਿਅਕਤੀ ਕਿਸੇ ਦੇ ਜਾਲ ਵਿਚ ਫਸ ਗਿਆ। ਪੁਲਸ ਨੇ ਉਸ ਉਤੇ ਚੋਰੀ ਦਾ ਇਲਜ਼ਾਮ ਲਗਾਇਆ ਕਿ ਉਸਨੇ ਇਕ ਮੁਸਲਮਾਨ ਸੇਠ ਦੀ ਘੜੀ ਚੋਰੀ ਕੀਤੀ ਹੈ। ਉਹ ਘੜੀ ਉਸਦੀਆਂ ਚੀਜ਼ਾਂ ਵਿਚੋਂ ਮਿਲੀ ਸੀ ਅਤੇ ਉਸਨੂੰ ਸਾਬਤ ਕਰਨ ਦੇ ਲਈ ਗਵਾਹੀਆਂ ਵੀ ਸਨ। ਉਸ ਆਦਮੀ ਦੇ ਬਚਣ ਦਾ ਕੋਈ ਰਸਤਾ ਨਹੀਂ ਸੀ ਅਤੇ ਸੇਠ ਅਸਰ ਰਸੂਖ ਵਾਲਾ ਵਿਅਕਤੀ ਸੀ।

ਦੋਸ਼ੀ ਨੇ ਆਪਣੀ ਸਫਾਈ ਦੇਂਦੇ ਹੋਏ ਕਿਹਾ ਕਿ ਇਕ ਦਿਨ ਉਹ ਸੇਠ ਦੇ ਘਰ ਕੋਲੋਂ ਦੀ ਲੰਘ ਰਿਹਾ ਸੀ ਕਿ ਉਸਨੂੰ ਫੜ ਲਿਆ ਗਿਆ ਅਤੇ ਇਹ ਕਹਿਕੇ ਖੂਬ ਕੁਟਿਆ ਗਿਆ ਕਿ ਉਸਨੇ ਸੇਠ ਦੀਆਂ ਨੂੰਹਾਂ-ਧੀਆਂ ਵਲ ਤੱਕਿਆ ਹੈ ਅਤੇ ਗੰਦੀਆਂ ਹਰਕਤਾਂ ਕੀਤੀਆਂ ਹਨ। ਅਗਰ ਅਬਦੁਰ ਰਹਿਮਾਨ, ਜੋ ਕਿ ਉਥੇ ਹਾਜ਼ਰ ਸੀ, ਉਸਨੂੰ ਨਾ ਛੁਡਾਂਦਾ ਤਾਂ ਉਹ ਜਾਨੋਂ ਮਾਰ ਦਿਤਾ ਜਾਂਦਾ।

ਤਦ ਅਬਦੁਰ ਰਹਿਮਾਨ ਖੁਦ ਨਾਲ ਗੱਲਾਂ ਕਰਨ ਲਗਾ, "ਦੇਖ ਭਾਈ ਅਬਦੁਰ ਰਹਿਮਾਨ, ਸੇਠ ਆਪਣੀ ਜ਼ਿਦ ਉਤੇ ਅੜਿਆ ਹੋਇਆ ਹੈ। ਉਸਨੂੰ ਆਪਣੀ ਇੱਜ਼ਤ ਦਾ ਬਹੁਤ ਖਿਆਲ ਹੈ। ਉਸਦੀ ਇਕ ਭੈਣ ਹੈ, ਜਿਸਦੀ ਉਮਰ ਪੈਂਤੀ ਸਾਲਾਂ ਦੀ ਹੋ ਚੁਕੀ ਹੈ, ਪਰ ਉਹ ਉਸਦੀ ਸ਼ਾਦੀ ਨਹੀਂ ਹੋਣ ਦੇ ਰਿਹਾ। ਉਸਨੂੰ ਡਰ ਹੈ ਕਿ ਸ਼ਾਦੀ ਹੋਣ ਉਤੇ ਉਹ ਜਾਇਦਾਦ ਵਿਚੋਂ ਆਪਣਾ ਹਿੱਸਾ ਮੰਗੇਗੀ। ਅਗਰ ਉਸ ਲੜਕੀ ਦੀ ਸ਼ਾਦੀ ਨਾ ਹੋਈ ਤਾਂ..." ਇਹ ਕਹਿੰਦੇ ਹੋਏ ਅਚਾਨਕ ਰੁਕਿਆ ਅਤੇ ਉਸਨੇ ਘੂਰ ਕੇ

ਵੇਖਿਆ, "ਨਹੀਂ, ਨਹੀਂ, ਭਾਈ ਅਬਦੁਰ ਰਹਿਮਾਨ, ਤੈਨੂੰ ਝੂਠਿਆਂ ਦੇ ਪਰਦੇ ਫਸ ਨਹੀਂ ਕਰਨੇ ਚਾਹੀਦੇ। ਆਪਣੇ ਦੋਵੇਂ ਹੱਥ ਜੋੜ ਕੇ ਸੇਠ ਦੇ ਕੋਲ ਜਾਓ ਤੇ ਉਸਨੂੰ ਸਮਝਾਓ। ਜੇ ਉਹ ਫਿਰ ਵੀ ਨਾ ਮੰਨੇ, ਤਾਂ ਸੱਚੀ ਗੱਲ ਕਹਿ ਦੇਣੀ।" ਅਬਦੁਰ ਰਹਿਮਾਨ ਨੇ ਉਚੀ ਆਵਾਜ਼ ਵਿਚ ਖੁਦ ਨਾਲ ਗੱਲਾਂ ਕੀਤੀਆਂ। ਜਿਵੇਂ ਉਹ ਬਹੁਤ ਸਾਰੇ ਲੋਕਾਂ ਸਾਹਮਣੇ ਬੋਲ ਰਿਹਾ ਹੋਵੇ। ਜਿਸ ਜਿਸ ਨੇ ਵੀ ਉਸਦੀਆਂ ਗੱਲਾਂ ਸੁਣੀਆਂ ਉਹ ਉਸਦਾ ਇਸ਼ਾਰਾ ਸਮਝ ਗਿਆ। ਸੇਠ ਵੀ ਬਿਨਾ ਸਮਝੇ ਨਾ ਰਿਹਾ।

ਇਸ ਤਰ੍ਹਾਂ ਉਸ ਗਰੀਬ ਆਦਮੀ ਨੂੰ ਛੁਟਕਾਰਾ ਮਿਲਿਆ, ਪਰ ਅਬਦੁਰ ਰਹਿਮਾਨ ਦੀਆਂ ਖੁਦ ਨਾਲ ਕੀਤੀਆਂ ਗੱਲਾਂ ਦੀ ਸਾਰੇ ਸ਼ਹਿਰ ਵਿਚ ਚਰਚਾ ਹੋਣ ਲੱਗੀ ਅਤੇ ਸੇਠ ਦੀ ਇੱਜ਼ਤ ਮਿੱਟੀ ਵਿਚ ਮਿਲ ਗਈ।

ਆਖਰ ਅਦਾਲਤ ਵਿਚ ਮੁਕੱਦਮਾ ਚਲਿਆ। ਗਵਾਹਾਂ ਵਿਚੋਂ ਤਿੰਨ ਵਿਅਕਤੀ ਸੇਠ ਦੇ ਗਵਾਂਢੀ ਸਨ ਅਤੇ ਚੌਥਾ ਅਬਦੁਰ ਰਹਿਮਾਨ ਸੀ। ਦੋ ਗਵਾਹਾਂ ਨੂੰ ਲਾਲਚ ਦੇ ਕੇ ਸੇਠ ਨੇ ਆਪਣੇ ਵਲ ਕਰ ਲਿਆ ਸੀ ਤੇ ਤੀਜੇ ਗਵਾਹ ਨੇ ਡਰ ਦੇ ਕਾਰਨ ਸਾਫ ਕਹਿ ਦਿਤਾ ਕਿ ਉਸਨੂੰ ਇਸ ਮਾਮਲੇ ਦੇ ਬਾਰੇ ਕੁਝ ਵੀ ਪਤਾ ਨਹੀਂ ਹੈ। ਹੁਣ ਅਬਦੁਰ ਰਹਿਮਾਨ ਹੀ ਇਕ ਗਵਾਹ ਸੀ ਜਿਸ ਉਤੇ ਸਾਰੇ ਮੁਕੱਦਮੇ ਦਾ ਆਧਾਰ ਸੀ। ਦੋਸ਼ੀ ਨੂੰ ਇਸ ਅਜੀਬ ਕਿਸਮ ਦੇ ਆਦਮੀ ਉਤੇ ਕੋਈ ਭਰੋਸਾ ਨਹੀਂ ਸੀ।

ਜਦੋਂ ਅਬਦੁਰ ਰਹਿਮਾਨ ਨੂੰ ਬੁਲਾਇਆ ਗਿਆ ਤਾਂ ਉਸਨੇ ਖੁਦ ਨੂੰ ਕਿਹਾ, "ਭਾਈ ਅਬਦੁਰ ਰਹਿਮਾਨ, ਤੈਨੂੰ ਅਦਾਲਤ ਵਿਚ ਬੁਲਾਇਆ ਗਿਆ ਹੈ, ਨਿਰਛਲ ਭਾਵ ਨਾਲ ਉਥੇ ਜਾਓ।" ਉਸਨੇ ਇਸ ਮੌਕੇ ਲਈ ਕਿਸੇ ਤੋਂ ਜੁੱਤੇ ਮੰਗੇ ਅਤੇ ਉਨ੍ਹਾਂ ਨੂੰ ਆਪਣੀ ਗੋਦੜੀ ਵਿਚ ਲਪੇਟ ਲਿਆ। ਆਖਰ ਅਦਾਲਤ ਵਿਚ ਉਸਦਾ ਨਾਂਅ ਪੁਕਾਰਿਆ ਗਿਆ। ਅਬਦੁਰ ਰਹਿਮਾਨ ਨੇ ਝੱਟ ਜੁੱਤੇ ਪਹਿਨੇ ਅਤੇ ਗੋਦੜੀ ਆਪਣੇ ਦੁਆਲੇ ਲਪੇਟ ਕੇ ਉਸ ਕਮਰੇ ਵਿਚ ਦਾਖਲ ਹੋਇਆ।

ਚਪੜਾਸੀ ਨੇ ਉਸਨੂੰ ਕਿਹਾ, "ਆਪਣੇ ਜੁੱਤੇ ਉਤਾਰ ਦੇ!" ਇਹ ਸੁਣਕੇ ਅਬਦੁਰ ਰਹਿਮਾਨ ਨੇ ਖੁਦ ਨੂੰ ਕਿਹਾ, "ਭਾਈ ਅਬਦੁਰ ਰਹਿਮਾਨ ਚਪੜਾਸੀ ਤੈਨੂੰ ਜੁੱਤੇ ਉਤਾਰਨ ਲਈ ਕਹਿ ਰਿਹਾ ਹੈ। ਉਸਨੂੰ ਕਹਿ ਕਿ ਤੂੰ ਇਹ ਜੁੱਤੇ ਇਸ ਖਾਸ ਮੌਕੇ ਦੇ ਲਈ ਕਿਸੇ ਤੋਂ ਮੰਗੇ ਹਨ, ਤਾਂ ਕਿ ਇੱਜ਼ਤ ਦੇ ਨਾਲ ਮਜਿਸਟਰੇਟ ਦੇ ਸਾਹਮਣੇ ਪੇਸ਼ ਹੋ ਸਕੇਂ।" ਤਦ ਇਹ ਗੱਲ ਚਪੜਾਸੀ ਨੂੰ ਕਹਿ ਕੇ ਅਬਦੁਰ ਰਹਿਮਾਨ ਨਿੱਡਰ ਹੋ ਕੇ ਅੰਦਰ ਦਾਖਲ ਹੋ ਗਿਆ। ਮਜਿਸਟਰੇਟ ਨੇ ਮੁਸਕਰਾਕੇ ਉਸਦਾ ਸਵਾਗਤ ਕੀਤਾ। ਜਦੋਂ ਗਵਾਹੀ ਦੇਣ ਦੇ ਲਈ ਕਟਹਿਰੇ ਵਿਚ ਖੜਾ ਹੋਇਆ ਤਾਂ ਮਜਿਸਟਰੇਟ ਨੇ ਕੁਝ ਤਿੱਖੀ ਆਵਾਜ਼ ਵਿਚ ਉਸਨੂੰ ਪੁਛਿਆ ਕਿ ਉਸਨੇ ਆਪਣੇ ਦੁਆਲੇ ਗੋਦੜੀ ਕਿਉਂ ਲਪੇਟੀ ਹੋਈ ਹੈ?

ਉਸ ਸਮੇਂ ਅਬਦੁਰ ਰਹਿਮਾਨ ਨੇ ਖੁਦ ਨੂੰ ਕਿਹਾ, "ਸੁਣ ਭਾਈ ਅਬਦੁਰ ਰਹਿਮਾਨ, ਮਜਿਸਟਰੇਟ ਸਾਹਿਬ ਨੇ ਤੈਨੂੰ ਗੋਦੜੀ ਦੇ ਬਾਰੇ ਪੁਛਿਆ ਹੈ। ਯਾਦ ਰਹੇ, ਤੂੰ ਇਸ ਵਕਤ ਅਦਾਲਤ ਵਿਚ ਹੈਂ। ਜਵਾਬ ਦੇਣ ਤੋਂ ਪਹਿਲਾਂ ਫਿਰ ਸੋਚ ਲੈ। ਉਹਨਾਂ ਨੂੰ ਕਹਿ ਕਿ ਹਿੰਦੂ ਗਵਾਹ ਅਜਿਹੇ ਮੌਕਿਆਂ ਉਤੇ ਆਪਣੀ ਗਰਦਨ ਦੁਆਲੇ ਗੁਲੂਬੰਦ ਜਾਂ ਤੌਲੀਆ ਲਪੇਟ ਲੈਂਦੇ ਹਨ। ਤੂੰ ਵੀ ਅਦਾਲਤ ਦੇ ਲਈ ਇੱਜ਼ਤ ਜਾਹਰ ਕਰਨ ਦੇ ਲਈ ਇਸ ਰਿਵਾਜ ਨੂੰ ਅਪਨਾਇਆ ਹੈ।" ਫਿਰ ਅਬਦੁਰ ਰਹਿਮਾਨ ਨੇ ਇਹੀ ਗੱਲ ਗੰਭੀਰ ਆਵਾਜ਼ ਵਿਚ ਮਜਿਸਟਰੇਟ ਨੂੰ ਕਹੀ। ਅਦਾਲਤ ਵਿਚ ਹਾਜ਼ਰ ਸਾਰੇ ਵਿਅਕ-ਤੀਆਂ ਉਤੇ ਇਸਦਾ ਗਹਿਰਾ ਪ੍ਰਭਾਵ ਪਿਆ।

"ਜਿਵੇਂ ਮੈਂ ਕਹਿਨਾ ਉਵੇਂ ਕਹਿ", ਅਦਾਲਤ ਦੇ ਕਲਰਕ ਨੇ ਉਸ ਨੂੰ ਕਿਹਾ, "ਪ੍ਰਮਾਤਮਾ ਨੂੰ ਜਾਣਕੇ ਮੈਂ ਸੱਚ ਕਹਾਂਗਾ, ਪੂਰਾ ਸੱਚ ਕਹਾਂਗਾ, ਸਿਰਫ ਸੱਚ ਕਹਾਂਗਾ।" ਅਬਦੁਰ ਰਹਿਮਾਨ ਨੇ ਪਹਿਲਾਂ ਆਪਣੇ ਮਨ ਵਿਚ ਇਹ ਗੱਲ ਦੁਹਰਾਈ ਅਤੇ ਫਿਰ ਕਿਹਾ, "ਹਾਂ ਕਲਰਕ ਸੱਚ ਹੀ ਕਹਿ ਰਿਹਾ ਹੈ।" ਤਦ ਕਲਰਕ ਵਲ ਮੁੜਕੇ ਉਸਨੇ ਉੱਚੀ ਆਵਾਜ਼ ਵਿਚ ਕਲਰਕ ਦਾ ਕਿਹਾ ਹੋਇਆ ਵਾਕ ਦੁਹਰਾਇਆ।

"ਤੇਰਾ ਨਾਮ?"

"ਭਾਈ ਅਬਦੁਰ ਰਹਿਮਾਨ, ਕਲਰਕ ਤੇਰਾ ਨਾਮ ਜਾਣਨਾ ਚਾਹੁੰਦਾ ਹੈ। ਹਾਂ, ਉਸ ਨੂੰ ਆਪਣਾ ਨਾਮ ਦਸੋ।" ਤਦ ਉਸਨੇ ਉਚੀ ਆਵਾਜ਼ ਵਿਚ ਕਲਰਕ ਨੂੰ ਕਿਹਾ, "ਮੇਰਾ ਨਾਮ ਅਬਦੁਰ ਰਹਿਮਾਨ ਹੈ।"

ਮਜਿਸਟਰੇਟ ਜੋ ਪਹਿਲਾਂ ਖੁਸ਼ ਨਜ਼ਰ ਆ ਰਿਹਾ ਸੀ, ਹੁਣ ਆਪਣਾ ਹੌਂਸਲਾ ਛੱਡਣ ਲੱਗਾ। ਇਕ ਵਕੀਲ ਨੇ ਉਠਕੇ ਮਜਿਸਟਰੇਟ ਨੂੰ ਅੰਗਰੇਜ਼ੀ ਵਿਚ ਦਸਿਆ ਕਿ ਇਸ ਤਰ੍ਹਾਂ ਖੁਦ ਨਾਲ ਗੱਲਾਂ ਕਰਨਾ ਇਸ ਆਦਮੀ ਦੀ ਆਦਤ ਹੈ।

"ਤੇਰਾ ਮਜ਼ਹਬ?"

ਅਬਦੁਰ ਰਹਿਮਾਨ ਨੇ ਜਿਵੇਂ ਕੁਝ ਉਲਝਣ ਵਿਚ ਪੈ ਕੇ ਖੁਦ ਨੂੰ ਕਿਹਾ ਭਾਈ ਅਬਦੁਰ ਰਹਿਮਾਨ, ਇਹ ਨਾ ਭੁਲਣਾ ਕਿ ਤੂੰ ਸੱਚ ਬੋਲਣ ਦੀ ਸਹੁੰ ਚੁਕੀ ਹੈ। ਆਖਰ ਤੇਰਾ ਮਜ਼ਹਬ ਕੀ ਹੈ, ਉਹ ! ਇਹ ਤਾਂ ਸਚਮੁਚ ਇਕ ਬੇਢੰਗਾ-ਜੇਹਾ ਸਵਾਲ ਹੈ ! ਅਗਰ ਮੈਂ ਕਹਾਂ ਕਿ ਮੈਂ ਮੁਸਲਮਾਨ ਹਾਂ ਤਾਂ ਹਿੰਦੂ ਇਤਰਾਜ਼ ਕਰਨਗੇ। ਅਗਰ ਮੈਂ ਕਹਾਂ ਕਿ ਮੈਂ ਹਿੰਦੂ ਹਾਂ ਤਾਂ ਮੁਸਲਮਾਨ ਜ਼ਰੂਰ ਹੀ ਬੁਰਾ ਮਨਾਉਣਗੇ। ਤਾਂ, ਸੱਚੀ ਗਲ ਕਿਉਂ ਨਾ ਕਹੀ ਜਾਵੇ ? ਭਾਈ ਅਬਦੁਰ ਰਹਿਮਾਨ, ਆਖਰ ਤੂੰ ਇਸ ਛੋਟੀ ਜਹੀ ਗਲ ਉਤੇ ਉਲਝਨ ਵਿਚ ਕਿਉਂ ਪੈ ਗਿਆ ਹੈ ? ਇਉਂ ਸੰਤ 'ਸੱਚਲ' ਦਾ ਉਹ ਵਾਕ ਕਿਉਂ ਨਹੀਂ ਦੁਹਰਾ ਦੇਂਦੇ—"ਮੈਂ ਨਾ ਹਿੰਦੂ ਹਾਂ, ਨਾ ਮੁਸਲਮਾਨ ਹਾਂ। ਮੈਂ ਬਸ ਉਹੀ ਹਾਂ, ਜੋ ਹਾਂ।"

ਕਲਰਕ ਨੇ ਹੈਰਾਨਗੀ ਨਾਲ ਮਜਿਸਟਰੇਟ ਵਲ ਵੇਖਿਆ, ਮਜਿਸਟਰੇਟ ਨੇ ਇਜਾਜ਼ਤ ਦਿਤੀ, "ਚੰਗੀ ਗਲ ਹੈ, ਇਸਨੂੰ ਮੁਸਲਮਾਨ ਲਿਖ ਲਉ।"

"ਤੇਰੀ ਉਮਰ ?"

"ਭਾਈ ਅਬਦੁਰ ਰਹਿਮਾਨ, ਹੁਣ ਤੇਰੀ ਉਮਰ ਜਾਨਣਾ ਚਾਹੁੰਦਾ ਹੈ। ਜਦ ਮੈਂ ਕਹਿੰਦਾ ਹਾਂ ਕਿ ਮੈਂ ਮੁਸਲਮਾਨ ਨਹੀਂ ਹਾਂ ਤਾਂ ਮਜਿਸਟਰੇਟ ਮੇਰੇ ਬਾਰੇ ਲਿਖਵਾਂਦੇ ਹਨ ਕਿ ਮੈਂ ਮੁਸਲਮਾਨ ਹਾਂ। ਚੰਗਾ, ਤਾਂ ਕਲਰਕ ਨੂੰ ਕਹਿ ਦਿਓ ਕਿ ਉਹ ਉਮਰ ਦੇ ਬਾਰੇ ਵੀ ਮਜਿਸਟਰੇਟ ਤੋਂ ਹੀ ਪੁਛ ਲਏ।" ਫਿਰ ਕਲਰਕ ਵਲ ਮੁੜਕੇ ਉਸ ਨੇ ਕਿਹਾ, "ਤੁਸੀਂ ਇਹ ਸਵਾਲ ਵੀ ਮਜਿਸਟਰੇਟ ਸਾਹਿਬ ਤੋਂ ਪੁਛ ਸਕਦੇ ਹੋ ?"

ਮਜਿਸਟਰੇਟ ਆਪੇ ਤੋਂ ਬਾਹਰ ਹੋ ਗਿਆ ਅਤੇ ਉਸਨੇ ਧਮਕੀ ਦੇਂਦੇ ਹੋਏ ਕਿਹਾ, "ਜਾਹਲ ਜੱਟ, ਆਪਣੀ ਜ਼ਬਾਨ ਨੂੰ ਲਗਾਮ ਦੇ ਅਤੇ ਠੀਕ ਤਰ੍ਹਾਂ ਗਵਾਹੀ ਦੇ। ਤੂੰ ਇਥੇ ਅਦਾਲਤ ਵਿਚ ਖੜਾ ਹੈਂ।"

ਅਬਦੁਰ ਰਹਿਮਾਨ ਮੁਸਕਰਾਂਦਾ ਰਿਹਾ ਅਤੇ ਖੁਦ ਨਾਲ ਗੱਲਾਂ ਕਰਦਾ ਰਿਹਾ, "ਭਾਈ ਅਬਦੁਰ ਰਹਿਮਾਨ, ਮਜਿਸਟਰੇਟ ਸਾਹਿਬ ਕਹਿੰਦੇ ਹਨ ਕਿ ਤੂੰ ਜੱਟ ਹੈਂ।"

ਇਸ ਤੋਂ ਪਹਿਲਾਂ ਕਿ ਉਹ ਖੁਦ ਨੂੰ ਕਹੀ ਇਹ ਗਲ ਦੁਹਰਾਂਦਾ, ਮਜਿਸਟਰੇਟ ਨੇ ਕਿਹਾ, "ਜੱਟ ਅਨਪੜ੍ਹ ਆਦਮੀ ਨੂੰ ਕਹਿੰਦੇ ਹਨ ?"

"ਇਸ ਲਈ, ਭਾਈ ਅਬਦੁਰ ਰਹਿਮਾਨ ਤੂੰ ਜੱਟ ਹੈਂ ! ਤੂੰ ਸਿੰਧੀ, ਫਾਰਸੀ, ਉਰਦੂ, ਸੰਸਕ੍ਰਿਤ ਅਤੇ ਹਿੰਦੀ ਜਾਣਦਾ ਹੈਂ, ਤੂੰ ਕੁਲ ਮਿਲਾਕੇ ਪੰਜ ਜ਼ਬਾਨਾਂ ਜਾਣਦਾ ਹੈ। ਮਜਿਸਟਰੇਟ ਨੂੰ ਪੁਛੋ ਕਿ ਉਹ ਖੁਦ ਕਿੰਨੀਆਂ ਜ਼ਬਾਨਾਂ ਜਾਣਦਾ ਹੈ ?"

ਉਸਦੀ ਗਲ ਵਿਚੋਂ ਹੀ ਕੱਟਕੇ ਮਜਿਸਟਰੇਟ ਨੇ ਗੁਸੇ ਵਿਚ ਕਿਹਾ, "ਜੱਟ ਉਹ ਹੈ, ਜੋ ਅੰਗਰੇਜ਼ੀ ਨਾ ਜਾਣਦਾ ਹੋਏ।" ਮਜਿਸਟਰੇਟ ਦੀਆਂ ਅੱਖਾਂ ਵਿਚ ਜਿਵੇਂ ਜਿੱਤ ਦੀ ਚਮਕ ਸੀ, ਪਰ ਅਦਾਲਤ ਦਾ ਅਮਨ ਭੰਗ ਹੋ ਚੁਕਾ ਸੀ ਅਤੇ ਸਾਰੇ ਇਸ ਵਾਦ-ਵਿਵਾਦ ਨੂੰ ਸੁਣਦੇ ਹੋਏ ਕਾਨਾਫੂਸੀਆਂ ਕਰ ਰਹੇ ਸਨ।

ਅਬਦੁਰ ਰਹਿਮਾਨ ਨੇ ਗੰਭੀਰ ਅਤੇ ਉੱਚੀ ਆਵਾਜ਼ ਵਿਚ ਖੁਦ ਨੂੰ ਫਿਰ ਕਿਹਾ, "ਭਾਈ ਅਬਦੁਰ ਰਹਿਮਾਨ, ਮਜਿਸਟਰੇਟ ਸਾਹਬ ਕਹਿੰਦੇ ਹਨ ਕਿ ਅੰਗਰੇਜ਼ੀ ਨਾ ਜਾਣਨ ਵਾਲਾ ਜੱਟ ਹੁੰਦਾ ਹੈ। ਸੁਣਿਆ ਤੂੰ ਇਸ ਝੰਮਣਮੱਲ ਦੇ ਬੇਟੇ ਨੂੰ ? ਹਾਂ, ਚੌਂਗਿਆਂ ਨੂੰ ਚਾਰਨ ਵਾਲਾ ਝੰਮਣ ਮੱਲ ! ਯਾਦ ਹੈ ਨਾ ? ਮਜਿਸਟਰੇਟ ਨੂੰ ਪੁਛੋ ਕਿ ਉਹਨਾਂ ਦੇ ਪਿਤਾ ਤੇ ਦਾਦੇ-ਪੜਦਾਦੇ ਜੋ ਅੰਗਰੇਜ਼ੀ ਨਹੀਂ ਜਾਣਦੇ ਸਨ, ਕੀ ਜੱਟ ਸਨ।"

ਮਜਿਸਟਰੇਟ ਗੁਸੇ ਨਾਲ ਲਾਲ-ਪੀਲਾ ਹੋ ਗਿਹਾ ਸੀ। ਉਹ ਗਰਜ-ਗਰਜ ਕੇ ਸ਼ਾਂਤ ਹੋਣ ਦੇ ਲਈ ਕਹਿੰਦਾ ਰਿਹਾ। ਆਖਰ ਉਸਨੇ ਕਾਗਜ਼ ਅਤੇ ਕਲਮ ਲੈ ਕੇ ਅਬਦੁਰ ਰਹਿਮਾਨ ਨੂੰ ਫਿਜ਼ ਕਰ ਦਿਤੀ, "ਬਹੁਤ ਹੋ ਚੁਕੀ ਹੈ ਤੇਰੀ ਬੀਨ-ਤਾਣੀ ! ਅਦਾਲਤ ਦੀ ਬੇਇਜ਼ਤੀ ਕਰਨ ਦੇ ਜੁਰਮ ਵਿਚ ਤੇਰੇ ਉਤੇ ਮੁਕਦਮਾ ਚਲਾਇਆ ਜਾਏਗਾ। ਹੁਣ ਆਪਣੀ ਜ਼ਬਾਨ ਬੰਦ ਰਖ ਅਤੇ ਆਪਣੇ ਬਚਾਅ ਵਿਚ ਜੋ ਕੁਝ ਕਹਿਣਾ ਹੈ, ਕਾਗਜ਼ ਉਤੇ ਲਿਖ ਦੇ।"

ਅਬਦੁਰ ਰਹਿਮਾਨ ਨੇ ਕਾਗਜ਼ ਅਤੇ ਕਲਮ ਲਈ ਅਤੇ ਮੇਜ਼ ਉਤੇ ਝੁਕ ਕੇ ਉਸ ਨੇ ਲਿਖਿਆ :

ਜਨਾਬ ਮਜਿਸਟਰੇਟ ਸਾਹਬ,

ਭਾਈ ਅਬਦੁਰ ਰਹਿਮਾਨ ਨੇ ਅਦਾਲਤ ਦੀ ਬੇਇਜ਼ਤੀ ਨਹੀਂ ਕੀਤੀ ਹੈ। ਅਗਰ ਕਿਸੇ ਨੇ ਅਦਾਲਤ ਦੀ ਬੇਇਜ਼ਤੀ ਕੀਤੀ ਹੈ ਤਾਂ ਉਹ ਤੁਸੀਂ ਖੁਦ ਹੋ। ਅਜ ਤੁਸੀਂ ਕਈ ਗਵਾਹਾਂ ਦੀ ਬੇਇਜ਼ਤੀ ਕੀਤੀ ਹੈ, ਪਰ ਤੁਹਾਡੀ ਕੀਤੀ ਹੋਈ ਇਹ ਬੇਇਜ਼ਤੀ ਭਾਈ ਅਬਦੁਰ ਰਹਿਮਾਨ ਨੂੰ ਛੂਹ ਵੀ ਨਹੀਂ ਸਕੀ ਹੈ। ਯਾਦ ਰਖੋ ਤੁਸੀਂ ਜਿਹਨਾਂ ਲੋਕਾਂ ਦਾ ਫੈਸਲਾ ਕਰਨ ਲਈ ਇਥੇ ਬੈਠੇ ਹੋ, ਉਹਨਾਂ ਦੇ ਤੁਸੀਂ ਮਾਲਕ ਨਹੀਂ,

ਉਹਨਾਂ ਦੇ ਤੁਸੀਂ ਨੌਕਰ ਹੋ। ਅਸੀਂ ਗਵਾਹ ਇਸ ਅਦਾਲਤ ਵਿਚ ਆਪਣੀ ਮਰਜ਼ੀ ਨਾਲ ਨਹੀਂ ਆਏ ਹਾਂ। ਤੁਸੀਂ ਸਾਨੂੰ ਬੁਲਾਇਆ ਹੈ ਤਾਂ ਕਿ ਅਸੀਂ ਇਨਸਾਫ ਕਰਨ ਵਿਚ ਤੁਹਾਡੀ ਮਦਦ ਕਰੀਏ। ਕੀ ਆਪਣੇ ਮਹਿਮਾਨਾਂ ਨਾਲ ਇਸ ਤਰ੍ਹਾਂ ਦਾ ਸਲੂਕ ਕੀਤਾ ਜਾਂਦਾ ਹੈ? ਜੇ ਤੁਸੀਂ ਗਵਾਹਾਂ ਦੀ ਬੇਇੱਜ਼ਤੀ ਕਰੋਗੇ ਤਾਂ ਅਦਾਲਤ ਵਿਚ ਗਵਾਹੀ ਦੇਣ ਕੌਣ ਆਏਗਾ? ਸੱਚ ਪੁਛੀਏ ਤਾਂ ਤੁਹਾਡੇ ਉਤੇ ਮੁਕਦਮਾ ਚਲਣਾ ਚਾਹੀਦਾ ਹੈ ਅਤੇ ਤੁਹਾਨੂੰ ਨੌਕਰੀ ਤੋਂ ਕਢ ਦੇਣਾ ਚਾਹੀਦਾ ਹੈ, ਕਿਉਂਕਿ ਤੁਸੀਂ ਅਦਾਲਤ ਵਿਚ ਐਸੀ ਭੈੜੀ ਜ਼ਬਾਨ ਦੀ ਵਰਤੋਂ ਕੀਤੀ ਹੈ ਤੇ ਆਪਣੇ ਬਾਦਸ਼ਾਹ ਨੂੰ ਨੀਵਾਂ ਵਿਖਾਇਆ ਹੈ, ਜਿਸ ਦੇ ਸਾਹਮਣੇ ਤੁਸੀਂ ਵਫ਼ਾਦਾਰੀ ਦੀ ਸਹੁੰ ਚੁਕੀ ਹੈ।

ਖੁਦ ਚੁਕੀ ਹੋਈ ਸਹੁੰ ਦੇ ਮੁਤਾਬਕ ਭਾਈ ਅਬਦੁਰ ਰਹਿਮਾਨ ਕਹਿੰਦਾ ਹੈ ਕਿ ਉਸਨੇ ਸੱਚ ਬੋਲਿਆ ਹੈ, ਪੂਰਾ ਸੱਚ ਬੋਲਿਆ ਹੈ, ਅਤੇ ਸਿਰਫ ਸੱਚ ਬੋਲਿਆ ਹੈ।

×

ੴ ਫੋਨ : 2737

## ਖੁਸ਼ਖਬਰੀ

ਕਾਰਾਂ, ਟਰੈਕਟਰਾਂ ਤੇ ਟਰੱਕਾਂ ਦੇ ਇੰਜਣਾਂ ਦੀ ਵਧੀਆ ਬਲਾਕ ਬੋ-ਰਿੰਗ, ਕਰੈਂਕ ਗ੍ਰਾਂਈ-ਡਿੰਗ ਤੇ ਹੈਡ ਸੀਟ ਫਿਟਿੰਗ ਦਾ ਕੰਮ ਤਸੱਲੀ ਬਖਸ਼ ਹੁੰਦਾ ਹੈ।

ਇਸ ਤੋਂ ਇਲਾਵਾ ਬੁਲਡੋਜ਼ਰਾਂ, ਕੋਲਡ ਸਟੋਰਾਂ ਦੇ ਕੰਪਰੇਸ਼ਰਾਂ, ਜੈਨਰੇਟਰਾਂ ਅਤੇ ਵਡੇ ਵਡੇ ਹਰ ਪ੍ਰਕਾਰ ਦੇ ਇੰਜਨਾਂ ਦਾ ਕੰਮ ਬਿਲਕੁਲ ਠੀਕ ਠੀਕ ਤੇ ਵਧੀਆ ਕੀਤਾ ਜਾਂਦਾ ਹੈ।

ਬੋਰਿੰਗ ਮਸ਼ੀਨ

★ ਬੋਰਿੰਗ, ਗ੍ਰਾਂਈਂਡਿੰਗ ਆਦਿ ਦਾ ਕੰਮ ਵਿਦੇਸ਼ਾਂ ਤੋਂ ਮੰਗਵਾਈਆਂ ਸਪੈਸ਼ਲ ਮਸ਼ੀਨਾਂ ਉਤੇ ਕੀਤਾ ਜਾਂਦਾ ਹੈ।

★ ਮਰ ਜ਼ੀਨ ਟਰੱਕ ਲੈ ਕੇ ਆਓ ਅਤੇ ਡ੍ਰੇਵਲ ਚਾਰ ਦਿਨਾਂ ਵਿਚ ਓਵਰਹਾਲ ਕਰਾ ਕੇ ਵਾਪਸ ਲੈ ਜਾਓ।

★ ਕੁਸ਼ਲ ਮਕੈਨਿਕ ਅਤੇ ਹੋਰ ਪਰਬੰਧ ਮੁਕਮਲ ਹੈ।

★ ਸਾਡੇ ਪਾਸ ਆਪਣਾ ਜੈਨਰੇਟਰ ਸੈਟ ਵੀ ਹੈ। ਇਸ ਨਾਲ ਬਿਜਲੀ ਬੰਦ ਹੋਣ ਤੇ ਵੀ ਕੰਮ ਚਲਦਾ ਰਹਿੰਦਾ ਹੈ ਤੇ ਕੋਈ ਢਿਲ ਨਹੀਂ ਆਉਂਦੀ।

**ਨੈਸ਼ਨਲ ਆਟੋ ਇੰਜੀਨੀਅਰਿੰਗ ਵਰਕਸ**

ਪ੍ਰੋ: ਲਛਮਣ ਸਿੰਘ ਨਾਮਧਾਰੀ

10, ਇੰਡਸਟ੍ਰੀਅਲ ਏਰੀਆ, ਫਗਵਾੜਾ।

ਨਾਨਕ ਜੋ ਗੁਰੁ ਸੇਵਹਿ ਆਪਣਾ
ਹਉ ਤਿਨ ਬਲਿਹਾਰੈ ਜਾਉ ॥ ੧ ॥
ਸਲੋਕ ਮ: ੩

ਫਨ : ੭੨੯੬੬
੭੪੭੩੦

**ਨਾਮਧਾਰੀ ਟੈਂਟ ਹਾਊਸ**

**ਹਮੀਦੀਆ ਰੋਡ**

**ਭੋਪਾਲ (ਮ: ਪ੍ਰ:)**

Registered No. NW/JL—253

Monthly WARIAM November 1985

Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪਬਲਸ਼ਰ ਤੇ ਮਾਲਕ ਜਸਦੀਪ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।

Monthly WARIAM, Ladowali Road, Jalandhar-144001.